10. ਸਤਿਗੁਰੂ ਬਿਲਾਸ-ਜਿਲਦ ਦੂਜੀ-ਸਫਾ ੧੧੦-੧੧
11. ਹੁਕਮਨਾਮੇ-ਸਫਾ ੧੯੨ ਤੋਂ ੧੯੯
12. ਉਹੀ-ਸਫਾ ੨੮੭-੮੮
13. ਉਹੀ-ਸਫਾ ੩੪੩
14. ਉਹੀ-ਸਫਾ ੩੪੪ ਤੋਂ ੪੯
15. ਉਹੀ-ਸਫਾ-੩੭੧ ਤੋਂ ੭੩
16. ਕੂਕਾ ਮੂਵਮੈਂਟ (ਦਸਤਾਵੇਜ਼ ਸ. ਜਸਵਿੰਦਰ ਸਿੰਘ ਸਫਾ-੧੧੩)
17. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-ਸਫਾ ੯੪-੯੫
18. ਸਤਿਗੁਰੂ ਬਿਲਾਸ ਜਿਲਦ ਦੂਜੀ-ਸਫਾ ੧੭੯-੮੦
19. ਉਹੀ-ਸਫਾ ੨੭੬

*ਪਿੰਡ ਤੇ ਡਾਕ ਕਰੀਵਾਲਾ*
*ਜ਼ਿਲ੍ਹਾ ਸਿਰਸਾ (ਹਰਿਆਣਾ)-੧੨੫੦੭੫*
*ਫੋਨ ਘਰ-੦੧੬੯੮-੨੭੪੫੬੨*
*ਮੋ-੦੯੯੯੯੬੩-੭੧੭੧੬*

---

# ਸ਼ਮਸ਼ੀਰ

*- ਦਲਬੀਰ ਸਿੰਘ ਤਰਸ*
*ਸਿਡਨੀ, ਅਸਟ੍ਰੇਲੀਆ*

ਪ੍ਰਭ ਰਸ ਪਾਈਏ ਵਿੱਚ ਸਮਾਈਏ, ਇਹੁ ਉੱਤਮ ਸਤਿਗੁਰ ਸੇਵਾ।
ਗੀਤਾਂ ਵਿਚ ਜਿਨ੍ਹਾਂ ਪ੍ਰਭੂ ਧਿਆਇਆ, ਮਿਲ ਗਿਆ ਉੱਤਮ ਮੇਵਾ।
ਵਾਸਾ ਜੀਵਨਿ[1] ਗੁਰ ਸ਼ਬਦੀਂ ਕਰਿਆਂ, ਨਾ ਕਿਧਰੇ ਕੋਈ ਹੋਵੇ ਭੂਲ;
ਸੁੱਖ ਇੱਥੇ ਤੇ ਸੁੱਖ ਮਿਲਣ ਅਗੇਰੇ, ਦੋਵੀਂ ਥਾਵੀਂ, ਹੋ ਵਸਲ[2] ਵਸੇਵਾ।

ਪ੍ਰਭ ਰਸ ਪਾਈਏ ਵਿਚ ਸਮਾਈਏ, ਇਸ ਧਰਤੀ ਨੂੰ ਰੰਗ ਵਖਾਈਏ।
ਸੱਚ ਕਹਿਣੀ ਅਤੇ ਸੱਚੀ ਕਰਨੀ, ਇਹ ਕਥਨੀ ਕਰ ਕਾਰ ਨਭਾਈਏ।
ਵਾਸ ਜਿਨ੍ਹਾਂ ਦਾ ਸਤਿਗੁਰ ਸੰਗਤਿ[3], ਕਦੇ ਨਾ ਭਟਕਣ ਚੋਟਾਂ ਖਾਵਣ;
ਮੋਰ ਨਰਿੱਤਣ ਤੇ ਕੋਇਲਾਂ ਗਾਵਣ, ਮਾਤ ਲੋਕ ਈਹਾਂ ਸੁਰਗ ਸਜਾਈਏ।

ਪ੍ਰਭ ਰਸ ਪਾਈਏ ਵਿਚ ਸਮਾਈਏ, ਸਾਚੀ ਕਾਰ 'ਚ ਦਿਹੁੰ ਲੰਘਾਈਏ।
ਹੱਥ ਪੈਰ ਦੋਵੇਂ ਆਹਰ ਦੇ ਵਿਚ, ਹਰ ਪਲ ਜੋੜ ਜੀਵਨੁ[4] ਮੁੱਲ ਪਾਈਏ।
ਪਲ ਪਲ ਜੁੜਿਆਂ ਜੀਵਨ ਉਸਰੇ, ਨਾ ਕਦੇ ਭੁੱਲ ਗਵਾਈਏ ਇਸ ਨੂੰ;
ਸੱਤ ਸਪੂਤ ਸਦਾ ਹਿੰਮਤੋਂ ਪਲਦੇ, ਸਦਾ ਅਗੇਰਾ ਰਾਹ ਅਪਣਾਈਏ।

ਪ੍ਰਭ ਰਸ ਪਾਈਏ ਵਿਚ ਸਮਾਈਏ, ਏਸ ਨਸ਼ੇ ਵਿਚ ਆਪ ਗਵਾਈਏ।
ਨਾ ਕਦੇ ਉੱਤਰੇ, ਦਿਨ ਰਾਤ ਸਰੇਰਾ, ਐਨਾ ਪੀ ਪੀ ਉਚ ਚੜ੍ਹਾਈਏ।
ਜਿਨ੍ਹਾਂ ਨੇ ਪੀ ਲਏ ਅੰਮ੍ਰਿਤ ਬਾਟੇ, ਜੜ੍ਹਾਂ ਕੂੜ ਦੀਆਂ ਪੁੱਟ ਵਖਾਈਆਂ;
ਜਿੰਦਗਾਨੀਆਂ ਲੇਖੇ ਲਾ ਲਈਆਂ, ਸਦਾ ਜੀਵੀਏ ਅਮਰ ਹੋ ਜਾਈਏ।

ਕੂੜ ਦੇ ਪੈਗਾਂ[5] ਵਿਚ ਵਿਗੁੱਤੇ, ਕਰ ਗਏ ਜੀਵਨ ਲੀਰੋ ਲੀਰ।
ਇਕ ਰਸ ਸਾਚੀ ਤਾਕਤ ਬਖਸ਼ੇ, ਇਹ ਰਾਮ ਹਰੀ ਸ਼ਮਸ਼ੀਰ।

---

1. ਜੀਵਨਿ-ਜੀਵਨ ਵਿਚ, 2. ਵਸਲ-ਅਨੰਦਤ, 3. ਸੰਗਤਿ-ਸੰਗਤ ਵਿਚ, 4. ਜੀਵਨੁ-ਜੀਵਨ ਦਾ, 5. ਪੈਗ-ਸ਼ਰਾਬ ਦਾ ਗਲਾਸ।

# ਮੋਹਾਲੀ ਨਹੀਂ-ਅਜੀਤਗੜ੍ਹ ਵਾਹਗਾ ਨਹੀਂ-ਅਟਾਰੀ

*-ਤਰਲੋਚਨ ਸਿੰਘ, ਸਾਬਕਾ ਚੇਅਰਮੈਨ*
*ਮਿਨਾਰਟੀ ਕਮਿਸ਼ਨ ਭਾਰਤ ਸਰਕਾਰ*

ਪਿਛਲੇ ਦਿਨਾਂ ਵਿਚ ਕ੍ਰਿਕਟ ਦੇ ਅੰਤਰ ਰਾਸ਼ਟਰੀ ਮੈਚਾਂ ਕਾਰਨ ਸਾਰੇ ਟੀ. ਵੀ. ਚੈਨਲਾਂ ਤੇ ਅਖਬਾਰਾਂ ਦੀਆਂ ਸੁਰਖੀਆਂ ਭਾਰਤ, ਪਾਕਿਸਤਾਨ ਮੈਚ ਤੇ ਟਿਕੀਆਂ ਰਹੀਆਂ। ਕਿੰਨੀ ਸਾਡੀ ਬਦਕਿਸਮਤੀ ਹੈ ਕਿ ਅਸੀਂ ਮੋਹਾਲੀ ਮੋਹਾਲੀ ਹੀ ਕੂਕਦੇ ਰਹੇ ਕੋਈ ਇਹ ਦਸ ਹੀ ਨਹੀਂ ਸਕਿਆ ਕਿ ਇਸ ਨਗਰ ਦਾ ਨਾਂ ਸਰਕਾਰੀ ਤੌਰ ਤੇ ੧੯੭੪ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਹੋ ਚੁੱਕਾ ਸੀ। ਗਿਆਨੀ ਜ਼ੈਲ ਸਿੰਘ ਜੀ ਮੁੱਖ ਮੰਤਰੀ ਪੰਜਾਬ ਨੇ ਪਹਿਲਾਂ ਇਕ ਮੀਟਿੰਗ ਆਲ ਪਾਰਟੀ ਲੀਡਰਜ਼ ਦੀ ਬੁਲਾਈ, ਜਿਸ ਵਿਚ ਲਾਲਾ ਜਗਤ ਨਾਰਾਇਨ, ਸ੍ਰੀ ਪ੍ਰਿਥੀ ਸਿੰਘ ਸਾਬਕਾ ਮੰਤਰੀ ਸ਼ਾਮਿਲ ਸਨ। ਸਭ ਨੇ ਇਹ ਰਾਏ ਦਿੱਤੀ ਕਿ ਚਾਰੋਂ ਸਾਹਿਬਜ਼ਾਦਿਆਂ ਦੇ ਨਾਂ ਤੇ ਚਾਰ ਸ਼ਹਿਰ ਚੰਡੀਗੜ੍ਹ ਗਿਰਦ ਵਸਾਏ ਜਾਣ। ਸਰਕਾਰੀ ਸਮਾਗਮ ਕਰ ਕੇ ਤੇ ਪੰਜਾਬ ਅਸੈਂਬਲੀ ਤੋਂ ਪਾਸ ਕਰਵਾ ਕੇ ਇਸ ਉਭਰਦੇ ਸ਼ਹਿਰ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਪੁੱਤਰ ਸਾਹਿਬਜ਼ਾਦਾ ਅਜੀਤ ਸਿੰਘ ਦੇ ਨਾਂ ਤੇ ਕਰ ਦਿੱਤਾ ਸੀ। ਉਸ ਵਕਤ ਇਕ ਰਾਏ ਸੀ ਕਿ ਛੋਟਾ ਨਾਂ ਅਜੀਗੜ੍ਹ ਰੱਖਿਆ ਜਾਵੇ ਪਰ ਗਿਆਨੀ ਜੀ ਸ਼ਰਧਾ ਨਾਲ ਲੀਨ ਸਨ ਤੇ ਪੂਰਾ ਨਾਂ ਰੱਖਣ ਤੇ ਅੜੇ ਰਹੇ। ਹੌਲੀ-ਹੌਲੀ ਲੋਕ ਐਸ. ਏ. ਐਸ ਨਗਰ ਲਿਖਣ ਲੱਗ ਗਏ, ਇਸ ਨਾਲ ਇਕ ਤਾਂ ਭਾਵਨਾ ਮਿਟ ਗਈ ਦੂਜਾ ਜੋ ਸਰਕਾਰੀ ਫੈਸਲਾ ਸੀ ਉਹ ਵੀ ਖਟਾਈ ਵਿਚ ਪੈ ਗਿਆ। ਅੱਜ ਇਸ ਦਾ ਫਲ ਹੈ ਕਿ ਵਿਸ਼ਵ ਪੱਧਰ ਤੇ ਸਾਹਿਬਜ਼ਾਦਾ ਅਜੀਤ ਸਿੰਘ ਬਾਰੇ ਜੋ ਪ੍ਰਚਾਰ ਹੋਣਾ ਸੀ, ਉਸ ਤੋਂ ਅਸੀਂ ਵਾਂਝੇ ਰਹਿ ਗਏ। ਅੱਜ ਪੰਜਾਬ ਵਿਚ ਨਗਰ ਕੀਰਤਨਾਂ ਅਤੇ ਕੀਰਤਨ ਦਰਬਾਰਾਂ ਦਾ ਹੜ ਆਇਆ ਹੈ, ਪਰ ਕਿਸੇ ਨੇ ਵੀ ਇਸ ਵਿਸ਼ੇ ਵਲ ਧਿਆਨ ਨਹੀਂ ਦਿੱਤਾ। ਪੰਜਾਬ ਸਰਕਾਰ, ਪੰਜਾਬ ਲੀਡਰ, ਪੰਜਾਬ ਐਮ. ਐਲ. ਏ ਇਹ ਭੁਲ ਹੀ ਗਏ ਕਿ ਸਾਡਾ ਵੀ ਕੋਈ ਫਰਜ਼ ਹੈ। ਦਸ਼ਮੇਸ਼ ਪਿਤਾ ਨੇ ਸਰਬੰਸ ਵਾਰਿਆ ਪੰਜਾਬ, ਦੇਸ਼ ਅਤੇ ਕੌਮ ਲਈ। ਅਸੀਂ ਇਹ ਨਿਮਾਣੀ ਜਹੀ ਭੇਟ ਵੀ ਉਹਨਾਂ ਲਈ ਨਾ ਕਰ ਸਕੇ। ਪੰਜਾਬ ਕ੍ਰਿਕਟ ਐਸੋਸੀਏਸ਼ਨ ਨੇ ਤਾਂ ਬਹੁਤ ਗੁਨਾਹ ਕੀਤਾ ਹੈ। ਪੰਜਾਬ ਦੀ ਧਰਤੀ, ਪੰਜਾਬ ਦਾ ਪੈਸਾ ਤੇ ਪੰਜਾਬ ਸਰਕਾਰ ਦੀ ਹਰ ਸਹੂਲਤ ਲਈ, ਪਰ ਉਹਨਾਂ ਕਦੇ ਇਹ ਆਪਣੇ ਪੈਡ ਤੇ ਜਾਂ ਲਿਖਤਾਂ ਵਿਚ ਨਵੇਂ ਨਾਂ ਨੂੰ ਲਿਖਿਆ ਹੀ ਨਹੀਂ। ਮੋਹਾਲੀ ਨੂੰ ਚੰਬੜੇ ਬੈਠੇ ਹਨ। ਸ. ਇੰਦਰਜੀਤ ਸਿੰਘ ਬਿੰਦਰਾ ਕ੍ਰਿਕਟ ਬੋਰਡ ਦੇ ਪ੍ਰਧਾਨ ਹਨ, ਉਹ ਗਿਆਨੀ ਜ਼ੈਲ ਸਿੰਘ ਜੀ ਦੇ ਦਫਤਰ ਵਿਚ ਵੱਡੀ ਪਦਵੀ ਤੇ ਰਹੇ ਸਨ ਪਰ ਉਹਨਾਂ ਨੂੰ ਸੁਝਿਆ ਹੀ ਨਹੀਂ ਕਿ ਗਿਆਨੀ ਜੀ ਦੇ ਹੁਕਮ ਨੂੰ ਸਵੀਕਾਰ ਕਰਨ। ਸਾਰੇ ਭਾਰਤ ਵਿਚ ਕਈ ਸ਼ਹਿਰਾਂ ਦੇ ਨਾਂ ਬਦਲੇ ਗਏ ਹਨ, ਜਿਵੇਂ, ਬੰਬਈ ਨੂੰ ਮੁੰਬਈ, ਉੜੀਸਾ ਨੂੰ ਉਡੀਸਾ, ਮਦਰਾਸ ਨੂੰ ਚਨੱਈ, ਬੜੋਦਾ ਨੂੰ ਬਡੋਦਰਾ, ਕੋਚੀਨ ਨੂੰ ਕੋਚੀ, ਪਾਂਡੀਚੇਰੀ ਨੂੰ ਪੁਡੀਚਰੀ ਆਦਿ। ਪਰ ਕਮਾਲ ਹੈ ਪੰਜਾਬੀਆਂ ਦੇ ਅਸੀਂ ਦਮਗਜੇ ਮਾਰਨ ਨੂੰ ਵੀ ਸਭ ਤੋਂ ਅੱਗੇ ਪਰ ਆਪਣੇ ਪਿਛੋਕੜ ਨੂੰ ਭੁੱਲਣ ਵਿਚ ਵੀ ਸਭ ਤੋਂ ਅੱਗੇ। ਅੱਜ ਕੋਈ ਇਹ ਹਿੰਮਤ ਕਰ ਸਕਦਾ ਹੈ, ਕਿ ਇਹ ਪੁਛੇ ਸਾਰੇ ਲੀਡਰਾਂ ਨੂੰ ਕਿ ਇਹ ਅਣਗਹਿਲੀ ਕਿਉਂ ਹੋਈ, ਮੇਰਾ ਸੁਝਾ ਹੈ ਪੰਜਾਬ ਸਰਕਾਰ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਦਾ ਨਾਂ ਅਜੀਤਗੜ੍ਹ ਰੱਖ ਦੇਵੇ।



ਇਕ ਤਾਂ ਛੋਟੇ ਨਾਂ ਹੋਣ ਕਰਕੇ ਪਰਚਲਤ ਕਰਨ ਵਿਚ ਆਸਾਨੀ ਦੂਜਾ ਚੰਡੀਗੜ੍ਹ ਦੇ ਨਾਲ ਢੁਕਵਾਂ ਅਜੀਤਗੜ੍ਹ ਹੋ ਜਾਵੇਗਾ। ਕ੍ਰਿਕਟ ਬੋਰਡ ਤੇ ਵੀ ਦਬਾ ਪਾਇਆ ਜਾਵੇ ਕਿ ਉਹ ਆਪਣੇ ਰੀਕਾਰਡ ਵਿਚ ਦਰੁਸਤੀ ਕਰਨ ਤੇ ਸਟੇਡੀਅਮ ਦਾ ਨਾਂ ਵੀ ਸਾਹਿਬਜ਼ਾਦਾ ਅਜੀਤ ਸਿੰਘ ਸਟੇਡੀਅਮ ਰੱਖਣ। ਹੁਣ ਤਕ ਇਸ ਸਟੇਡੀਅਮ ਦਾ ਕੋਈ ਨਾਂ ਨਹੀਂ ਰੱਖਿਆ ਗਿਆ ਸਾਰੇ ਭਾਰਤ ਵਿਚ ਸਟੇਡੀਅਮਾਂ ਦੇ ਨਾਂ ਹਨ, ਪਰ ਪੰਜਾਬ ਵਿਚ ਨਹੀਂ।

ਦੂਜੀ ਅਣਗਹਿਲੀ ਹੋਰ ਵੱਡੀ ਹੈ ਵਾਹਗਾ ਪਿੰਡ ਪਾਕਿਸਤਾਨ ਵਿਚ ਹੈ। ਅਸੀਂ ਵਾਹਗਾ ਬਾਰਡਰ ਹੀ ਕਹਿੰਦੇ ਹਾਂ। ਬਾਰਡਰ ਦੇ ਨਾਲ ਇਤਿਹਾਸਕ ਪਿੰਡ ਅਟਾਰੀ ਹੈ। ਸਾਡੇ ਬਾਰਡਰ ਦਾ ਨਾਂ ਅਟਾਰੀ ਬਾਰਡਰ ਹੋਣਾ ਚਾਹੀਦਾ ਹੈ, ਅਟਾਰੀ ਜਰਨੈਲ ਸ਼ਾਮ ਸਿੰਘ ਦਾ ਪਿੰਡ ਸੀ, ਜਿਸਨੇ ੧੮੪੬ ਵਿਚ ਸ਼ਹਾਦਤ ਪਾਈ ਸੀ। ਸਾਨੂੰ ਕਿਉਂ ਸ਼ਰਮ ਆਉਂਦੀ ਹੈ ਕਿ ਅਸੀਂ ਕੌਮੀ ਬਾਰਡਰ ਨੂੰ ਭਾਰਤੀ ਨਾਂ ਦੇਈਏ। ਹਰ ਪਾਸੇ ਸਰਕਾਰੀ ਕਾਗਜ਼ਾਂ ਵਿਚ ਵਾਹਗਾ ਬਾਰਡਰ ਲਿਖਿਆ ਹੋਇਆ ਹੈ। ਵੀਜ਼ਾ ਜਦ ਭਾਰਤ ਸਰਕਾਰ ਦਿੰਦੀ ਹੈ ਤਾਂ ਵਾਹਗਾ ਹੀ ਲਿਖਿਆ ਜਾਂਦਾ ਹੈ। ਪੰਜਾਬ ਸਰਕਾਰ ਵੀ ਸੁੱਤੀ ਹੈ। ਆਪ ਵੀ ਹੁਕਮ ਕਢੇ ਕਿ ਪੰਜਾਬ ਦੀ ਹਰ ਸਰਕਾਰੀ ਫਾਈਲ ਵਿਚ ਤੇ ਸੜਕਾਂ ਤੇ ਅਟਾਰੀ ਬਾਰਡਰ ਲਿਖਿਆ ਜਾਵੇ। ਰੋਜ਼ ਉਚ ਅਧਿਕਾਰੀ ਆਉਂਦੇ ਹਨ ਖਬਰਾਂ ਵਿਚ ਵਾਹਗਾ ਹੀ ਲਿਖਿਆ ਜਾਂਦਾ ਹੈ। ਸਰਕਾਰ ਹੁਕਮ ਦੇਵੇ ਕਿ ਫਾਇਲਾਂ ਅਤੇ ਸੜਕਾਂ ਤੇ ਅਟਾਰੀ ਬਾਰਡਰ ਲਿਖਿਆ ਜਾਵੇਗਾ। ਇਕ ਤਾਂ ਰਾਸ਼ਟਰੀਅਤਾ ਦਾ ਫਰਜ਼ ਹੈ ਕਿ ਭਾਰਤ ਆਪਣੀ ਹੱਦ ਵਿਚ ਆਪਣੇ ਪਿੰਡ ਦਾ ਨਾਂ ਰੱਖੇ ਦੂਜਾ ਇਤਿਹਾਸ ਨੂੰ ਵੀ ਅਸੀਂ ਪ੍ਰਨਾਮ ਕਰਾਂਗੇ, ਕਿ ਅਟਾਰੀ ਉਹ ਥਾਂ ਹੈ ਜਿਥੇ ਯੋਧਾ ਸੂਰਬੀਰ ਜਰਨੈਲ ਸ਼ਾਮ ਸਿੰਘ ਪੈਦਾ ਹੋਇਆ ਸੀ ਅਤੇ ਅੰਗਰੇਜ਼ਾਂ ਵਿਰੁੱਧ ਜੰਗ ਵਿਚ ਲੜਿਆ।

ਇਹ ਦੋਵੇਂ ਸੁਝਾਅ ਜ਼ਰੂਰੀ ਮੁਦੇ ਹਨ। ਸਾਰੇ ਪੰਜਾਬੀਆਂ ਨੂੰ ਇਸ ਤੇ ਹੁੰਗਾਰਾ ਭਰ ਕੇ ਸਰਕਾਰਾਂ ਨੂੰ ਮਜਬੂਰ ਕਰਨਾ ਚਾਹੀਦਾ ਹੈ ਕਿ ਤੁਰੰਤ ਐਕਸ਼ਨ ਲਿਆ ਜਾਵੇ ਇਹਨਾਂ ਮੁਦਿਆਂ ਤੇ।

# ਪੰਜਾਬੀ ਤੇ ਦੋਫਾੜ ਪੰਜਾਬ

—ਡਾ. ਨਰੇਸ਼



ਭਾਰਤੀ ਅਤੇ ਪਾਕਿਸਤਾਨੀ ਜਨਤਾ ਦੀ ਰਾਜਨੀਤਿਕ ਸੋਚ ਵਿਚ ਬੁਨਿਆਦੀ ਫ਼ਰਕ। ਇਹ ਹੈ ਕਿ ਭਾਰਤ ਦੀ ਜਨਤਾ ਮਹਿਸੂਸ ਕਰਦੀ ਹੈ ਕਿ ਉਨ੍ਹਾਂ ਦਾ ਦੇਸ਼ ਅੰਗਰੇਜ਼ਾਂ ਦੀ ਚਾਲਬਾਜ਼ੀ ਕਾਰਨ ਵੰਡਿਆ ਗਿਆ ਸੀ ਤੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਧੱਕੇ ਨਾਲ ਆਪਣੇ ਜੱਦੀ-ਪੁਸ਼ਤੀ ਘਰਾਂ 'ਚੋਂ ਕੱਢ ਕੇ ਸਰਹਦ ਦੇ ਇਸ ਪਾਰ ਜਾਂ ਉਸ ਪਾਰ ਭੇਜਿਆ ਗਿਆ ਸੀ। ਉਹ ਇਸ ਵੰਡ ਨੂੰ ਗ਼ੈਰ-ਕੁਦਰਤੀ ਸਮਝਦੀ ਹੈ ਤੇ ਆਸ ਕਰਦੀ ਹੈ ਕਿ ਕਦੀ ਨਾ ਕਦੀ ਸਵੇਰ ਦੇ ਭੁੱਲੇ ਨੇ ਸੰਝਾਂ ਨੂੰ ਘਰ ਮੁੜ ਆਉਣਾ ਹੈ ਤੇ ਦੁਨੀਆ ਦੇ ਨਕਸ਼ੇ 'ਤੇ ਭਾਰਤ ਨੇ ਮੁੜ ਉਸੇ ਸ਼ੇਰ ਵਾਂਗ ਨਜ਼ਰ ਆਉਣ ਲੱਗਣਾ ਹੈ, ਜਿਹਾ ਇਹ ਵੰਡ ਤੋਂ ਪਹਿਲਾਂ ਨਜ਼ਰ ਆਉਂਦਾ ਹੁੰਦਾ ਸੀ। ਦੂਜੇ ਪਾਸੇ ਪਾਕਿਸਤਾਨ ਦੀ ਜਨਤਾ ਇਹ ਮੰਨਦੀ ਹੈ ਕਿ ਪਾਕਿਸਤਾਨ ਉਹਨਾਂ ਦੀ ਲੰਮੀ ਘਾਲਣਾ ਦਾ ਸਿੱਟਾ ਹੈ ਤੇ ਇਸਦੇ ਨਾਲ ਹੀ ਉਹਨਾਂ ਨੂੰ ਕੁਰਆਨ ਦੀ ਛਤਰ-ਛਾਇਆ ਹੇਠਾਂ ਨਿਜ਼ਾਮੇ-ਮੁਸਤਫ਼ਾ ਦੇ ਨਿਯਮਾਂ ਅਨੁਸਾਰ ਜ਼ਿੰਦਗੀ ਬਿਤਾਉਣ ਦਾ ਨਾਯਾਬ ਮੌਕਾ ਮਿਲਿਆ ਹੈ। ਆਪੋ-ਆਪਣੀ ਇਸੇ ਸੋਚ ਕਾਰਨ ਭਾਰਤੀ ਜਨਤਾ ਪਾਕਿਸਤਾਨ ਨੂੰ ਰੁਸਿਆ ਹੋਇਆ ਛੋਟਾ ਭਰਾ ਸਮਝਦੀ ਹੈ ਤੇ ਪਾਕਿਸਤਾਨੀ ਜਨਤਾ ਭਾਰਤ ਨੂੰ ਆਪਣਾ ਦੁਸ਼ਮਨ ਸਮਝਦੀ ਹੈ।

ਪਰ ਇਹ ਸੋਚ, ਜਿਵੇਂ ਮੈਂ ਉੱਪਰ ਆਖਿਆ ਹੈ, ਰਾਜਨੀਤਿਕ ਸੋਚ ਹੈ। ਆਮ ਆਦਮੀ ਵਿਚ ਰਾਜਨੀਤਿਕ ਚੇਤੰਨਤਾ ਆ ਸਕਦੀ ਹੈ ਪਰ ਹਰ ਆਦਮੀ ਦਾ ਸਿਆਸੀ ਪ੍ਰਾਣੀ ਬਣ ਜਾਣਾ ਜ਼ਰੂਰੀ ਨਹੀਂ ਹੈ। ਪਾਕਿਸਤਾਨ ਦਾ ਆਮ ਆਦਮੀ ਵੀ ਜਦੋਂ ਆਪਣੀ ਰਾਜਨੀਤਿਕ ਸੋਚ ਤੋਂ ਮੁਕਤ ਹੁੰਦਾ ਹੈ ਤਾਂ ਉਸਨੂੰ ਭਾਰਤ ਵਿਚ ਛੱਡੇ ਆਪਣੇ ਪਿੰਡ-ਸ਼ਹਿਰ ਯਾਦ ਆਉਣ ਲੱਗਦੇ ਹਨ ਤੇ ਉਹ ਆਪਣੇ ਜੱਦੀ ਮਕਾਨਾਂ ਨੂੰ ਇਕ ਨਜ਼ਰ ਵੇਖਣ ਲਈ ਬੇਤਾਬ ਹੋ ਜਾਂਦਾ ਹੈ। ਪਾਕਿਸਤਾਨ ਦੀ ਲਗਭਗ ਅੱਧੀ ਸਦੀ ਦੀ ਕੌਮ ਇਹ ਮਹਿਸੂਸ ਕਰਦੀ ਹੈ ਕਿ ਉਸ ਦੀਆਂ ਜੜ੍ਹਾਂ ਕਿਸੇ ਹੋਰ ਥਾਂ ਪਈਆਂ ਹਨ ਤੇ ਉਹ ਆਪਣੀਆਂ ਜੜ੍ਹਾਂ ਨਾਲੋਂ ਟੁੱਟੀ ਬੈਠੀ ਹੈ। ਇਸੇ ਅਹਿਸਾਸ ਕਾਰਨ ਉੱਧਰ ਬਹੁਤੇ ਲੋਕਾਂ ਨੇ ਆਪਣੇ ਨਾਂ ਦੇ ਨਾਲ ਆਪਣੀਆਂ ਉਹ ਜ਼ਾਤਾਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ ਹਨ, ਜਿਹੜੀਆਂ ਜ਼ਾਤਾਂ ਉਨ੍ਹਾਂ ਦੀਆਂ ਮੁਸਲਮਾਨ ਬਣਨ ਤੋਂ ਪਹਿਲਾਂ ਹੁੰਦੀਆਂ ਸਨ। ਰਹੁ-ਰੀਤਾਂ ਤਾਂ ਨਿਜ਼ਾਮੇ-ਮੁਸਤਫ਼ਾ ਦੇ ਬਾਵਜੂਦ ਨਹੀਂ ਬਦਲ ਸਕੀਆਂ ਕਿਉਂਕਿ ਆਦਮੀ ਆਪਣਾ ਧਰਮ ਤਾਂ ਬਦਲ ਸਕਦਾ ਹੈ ਪਰ ਆਪਣੇ ਸੁਭਾਅ ਤੇ ਸੰਸਕਾਰ ਨੂੰ ਬਦਲਣਾ ਉਸਦੇ ਲਈ ਸੌਖਾ ਕੰਮ ਨਹੀਂ ਹੁੰਦਾ।

ਪੱਛਮੀ ਪੰਜਾਬ ਪਾਕਿਸਤਾਨ ਦਾ ਸਭ ਤੋਂ ਵੱਡਾ ਤੇ ਮਹੱਤਵਪੂਰਨ ਸੂਬਾ ਹੈ। ਪੰਜਾਬ ਦੇ ਲੋਕ ਮੂਲ ਰੂਪ ਵਿਚ ਮਿਹਨਤੀ, ਸਿਰੜੀ, ਖੁਲ੍ਹਦਿਲੇ ਤੇ ਜਾਨਦਾਰ ਹੁੰਦੇ ਹਨ। ਪਾਕਿਸਤਾਨ ਵਿਚ ਵੀ ਸੱਤਾ ਦੀ ਘਰੇਲੂ ਲੜਾਈ ਵਿਚ ਪੰਜਾਬ ਹਮੇਸ਼ਾ ਬਾਜ਼ੀ ਜਿੱਤਣ ਲਈ ਟਿੱਲ ਲਾਉਂਦਾ ਹੈ ਤੇ ਵਧੇਰੇ ਕਰਕੇ ਸੱਤਾ ਹਥਿਆਉਣ ਵਿਚ ਸਫਲ ਵੀ ਹੋਇਆ ਹੈ। ਪੰਜਾਬ ਭਾਵੇਂ ਪਾਕਿਸਤਾਨ ਵਾਲਾ ਹੋਵੇ, ਭਾਵੇਂ ਭਾਰਤ ਵਾਲਾ, ਇਥੋਂ ਦੇ ਲੋਕਾਂ ਦੀ ਮਾਤ-ਭਾਸ਼ਾ ਪੰਜਾਬੀ ਹੈ। ਜਦੋਂ ਤਕ ਪਾਕਿਸਤਾਨੀ ਪੰਜਾਬ ਦੀ ਜਨਤਾ ਕਿਸੇ ਨਵੀਂ ਭਾਸ਼ਾ ਨੂੰ ਅਪਣਾ ਕੇ ਉਸਨੂੰ ਮਾਤ-ਭਾਸ਼ਾ ਦਾ ਦਰਜਾ ਨਹੀਂ ਦੇ ਦਿੰਦੀ, ਉਦੋਂ ਤਕ ਇਹ ਆਸ ਬਣੀ ਰਹੇਗੀ ਕਿ ਦੋਵਾਂ ਪੰਜਾਬਾਂ ਦੇ ਪੰਜਾਬੀਆਂ ਵਿਚਕਾਰ ਮਾਂ ਦੇ ਦੁੱਧ ਦੀ ਸਾਂਝ ਕਾਇਮ ਰਹੇਗੀ।

ਪੰਜਾਬੀ ਬੋਲਦੇ ਲੋਕ, ਭਾਰਤੀ ਹੋਣ ਜਾਂ ਪਾਕਿਸਤਾਨੀ, ਸੂਫ਼ੀਆਂ ਦੇ ਕਲਾਮ ਅਤੇ ਕਿੱਸਾ ਕਾਵਿ ਦੇ ਇਕੋ ਜਿਹੇ ਆਸ਼ਿਕ ਹਨ। ਬਾਬਾ ਫ਼ਰੀਦ, ਸ਼ਾਹ-ਹੁਸੈਨ, ਬੁਲ੍ਹੇ ਸ਼ਾਹ, ਅਲੀ ਹੈਦਰ, ਹਾਸ਼ਿਮ ਅਤੇ ਗ਼ੁਲਾਮ ਫ਼ਰੀਦ ਜਿਹੇ ਸੂਫ਼ੀ ਕਵੀਆਂ ਦਾ ਕਲਾਮ ਦੋਵੇਂ ਪੰਜਾਬਾਂ ਦੇ ਵਾਸੀਆਂ ਦਾ ਸਾਂਝਾ ਸਰਮਾਇਆ ਹੈ ਤੇ ਦੋਵਾਂ ਨੂੰ ਇਸ 'ਤੇ ਇਕੋ ਜਿਹਾ ਮਾਣ ਹੈ। ਪੰਜਾਬੀ ਕਵੀਆਂ ਦੇ ਲਿਖੇ ਕਿੱਸੇ ਜਿਵੇਂ ਸੱਸੀ-ਪੁੰਨੂੰ, ਸੋਹਣੀ-ਮਹੀਂਵਾਲ, ਹੀਰ-ਰਾਂਝਾ, ਪੂਰਨ ਭਗਤ ਆਦਿ ਅੱਜ ਵੀ ਦੋਵਾਂ ਪੰਜਾਬਾਂ ਵਿਚ ਗਾਏ ਜਾਂਦੇ ਹਨ ਤੇ ਇਹਨਾਂ ਕਿੱਸਿਆਂ ਦੀਆਂ ਕਿੰਨੀਆਂ ਹੀ ਤੁਕਾਂ ਘਰੋ-ਘਰੀਂ ਬੋਲੀਆਂ-ਵਰਤੀਆਂ

ਜਾਂਦੀਆਂ ਹਨ।

ਭਾਸ਼ਾਵਾਂ ਹਾਲਾਂਕਿ ਮੁੱਢਲੇ ਤੌਰ 'ਤੇ ਵਿਚਾਰਾਂ ਅਤੇ ਭਾਵਨਾਵਾਂ ਦ ਪ੍ਰਗਟਾ ਲਈ ਜਨਮ ਲੈਂਦੀਆਂ ਹਨ ਪਰ ਸਮੇਂ ਦੇ ਨਾਲ-ਨਾਲ ਹਰ ਭਾਸ਼ਾ ਦਾ ਆਪਣਾ ਇਕ ਸੱਭਿਆਚਾਰ ਬਣ ਜਾਂਦਾ ਹੈ, ਜੋ ਉਸ ਭਾਸ਼ਾ ਦੇ ਬੋਲਣ ਵਾਲਿਆਂ ਦੀ ਪਛਾਣ ਹੁੰਦਾ ਹੈ। ਪੰਜਾਬੀ-ਭਾਸ਼ੀਆਂ ਦਾ ਜੋ ਸੱਭਿਆਚਾਰ ਵੰਡ ਤੋਂ ਸਦੀਆਂ-ਸਦੀਆਂ ਪਹਿਲਾਂ ਹੋਂਦ ਵਿਚ ਆਇਆ ਸੀ, ਵੰਡ ਵੇਲੇ ਤਕ ਏਨਾ ਨਰੋਆ ਹੋ ਚੁੱਕਾ ਸੀ ਕਿ ਉਸਨੂੰ ਆਪਣੀ ਪਛਾਣ ਕਾਇਮ ਰੱਖਣ ਲਈ ਕਿਸੇ ਦੇ ਮੋਢੇ ਦੀ ਲੋੜ ਨਹੀਂ ਸੀ। ਵੰਡ ਮਗਰੋਂ ਸਰਹਦ ਦੇ ਇਸ ਪਾਸੇ ਜਾਂ ਉਸ ਪਾਸੇ ਦੇ ਪੰਜਾਬੀਆਂ ਲਈ ਇਸ ਸੱਭਿਆਚਾਰ ਨਾਲੋਂ ਰਿਸ਼ਤਾ ਤੋੜ ਲੈਣਾ ਸੰਭਵ ਨਹੀਂ ਸੀ।

ਇਸ ਸੱਭਿਆਚਾਰ ਨੇ ਭਾਰਤੀ ਪੰਜਾਬ ਵਿਚ ਇਹ ਅਸਰ ਵਿਖਾਇਆ ਹੈ ਕਿ ਪਿਛਲੇ ਵਰ੍ਹਿਆਂ ਵਿਚ ਜਿੱਥੇ ਕਿਤੇ ਵੀ ਸਿੱਖਾਂ-ਹਿੰਦੂਆਂ ਨੂੰ ਕੋਈ ਮਜ਼ਾਰ ਨਜ਼ਰ ਆਇਆ ਹੈ, ਉਨ੍ਹਾਂ ਉਸ 'ਤੇ ਚਾਦਰ ਵਿਛਾ ਕੇ ਦੀਵਾ ਬਾਲਣਾ ਆਰੰਭ ਕਰ ਦਿੱਤਾ ਹੈ। ਪਾਕਿਸਤਾਨੀ ਰੇਡੀਓ ਤੇ ਟੈਲੀਵਿਜ਼ਨ 'ਤੇ ਪ੍ਰਸਾਰਤ ਹੋਣ ਵਾਲੇ ਪ੍ਰੋਗਰਾਮ ਸ਼ਾਇਦ ਉਧਰਲੇ ਪੰਜਾਬ ਨਾਲੋਂ ਇਧਰਲੇ ਪੰਜਾਬ ਵਿਚ ਵਧੇਰੇ ਸੁਣੇ-ਵੇਖੇ ਜਾਂਦੇ ਹਨ। ਇੱਧਰ ਦੀਆਂ ਲਗਭਗ ਸਾਰੀਆਂ ਯੂਨੀਵਰਸਿਟੀਆਂ ਵਿਚ ਪੋਸਟ-ਗਰੈਜੂਏਟ ਪੱਧਰ 'ਤੇ ਪਾਕਿਸਤਾਨੀ ਪੰਜਾਬੀ ਸਾਹਿਤ ਪੜ੍ਹਾਇਆ ਜਾ ਰਿਹਾ ਹੈ। ਪਾਕਿਸਤਾਨੀ ਪੰਜਾਬ ਦੇ ਪ੍ਰਤੀਨਿਧ ਪੰਜਾਬੀ ਕਵੀਆਂ ਦਾ ਕਲਾਮ ਸੰਪਾਦਿਤ ਕਰਕੇ ਗੁਰਮੁਖੀ ਅੱਖਰਾਂ ਵਿਚ ਛਾਪਿਆ ਜਾ ਚੁੱਕਾ ਹੈ। ਪਾਕਿਸਤਾਨੀ ਪੰਜਾਬੀ ਸਾਹਿਤਕਾਰਾਂ ਦੀਆਂ ਕਿੰਨੀਆਂ ਹੀ ਪੁਸਤਕਾਂ ਨੂੰ ਇੱਧਰ ਦੇ ਪ੍ਰਕਾਸ਼ਕਾਂ ਨੇ ਗੁਰਮੁਖੀ ਅੱਖਰਾਂ ਵਿਚ ਪ੍ਰਕਾਸ਼ਿਤ ਕੀਤਾ ਹੈ। ਇਸ ਪਾਸੇ ਦੇ ਪੰਜਾਬ ਨੇ ਪਾਕਿਸਤਾਨੀ ਪੰਜਾਬੀ ਸਾਹਿਤਕਾਰਾਂ ਨੂੰ ਸਨਮਾਨ ਤੇ ਇਨਾਮ ਦਿੱਤੇ ਹਨ। ਉਧਰਲੇ ਪੰਜਾਬ ਵਿਚ ਛਪ ਰਹੇ ਪੰਜਾਬੀ ਪੱਤਰ-ਪਤ੍ਰਿਕਾਵਾਂ ਵਿਚ ਵੀ ਇਧਰਲੇ ਪੰਜਾਬ ਦੇ ਲੇਖਕ ਲਗਾਤਾਰ ਛਪ ਰਹੇ ਹਨ।

ਇਹ ਸੱਚਾਈ ਨੰਗੀ-ਚਿੱਟੀ ਧੁੱਪ ਵਾਂਗ ਸਪੱਸ਼ਟ ਹੈ ਕਿ ਪਾਕਿਸਤਾਨੀ ਰੇਡੀਓ ਨੇ ਵਰ੍ਹਿਆਂ-ਬੱਧੀ ਭਾਰਤ ਵਿਰੁੱਧ ਜ਼ਹਿਰ ਉਗਲਿਆ ਹੈ ਪਰ ਤਾਂ ਵੀ ਉਥੋਂ ਦੇ ਪੰਜਾਬੀਆਂ ਦੇ ਮਨ ਵਿਚ ਇਸ ਪੰਜਾਬ ਪ੍ਰਤੀ ਨਫ਼ਰਤ ਦਾ ਜਜ਼ਬਾ ਪੈਦਾ ਨਹੀਂ ਹੋ ਸਕਿਆ। ਅਜਿਹਾ ਸ਼ਾਇਦ ਕਦੀ ਹੋ ਵੀ ਨਹੀਂ ਸਕਣਾ। ਕਾਰਨ ਸਪੱਸ਼ਟ ਹਨ। ਪਹਿਲਾਂ ਤਾਂ ਇਹ ਕਿ ਦੋਵੇਂ ਪਾਸੇ ਦੇ ਪੰਜਾਬੀ ਇਕੋ ਦਾਦੇ ਦੇ ਪੋਤਰੇ ਹਨ, ਉਨ੍ਹਾਂ ਦਾ ਰਿਸ਼ਤਾ ਖ਼ੂਨ ਦਾ ਰਿਸ਼ਤਾ ਹੈ, ਉਨ੍ਹਾਂ ਦੀ ਜ਼ਬਾਨ ਇਕ ਹੈ, ਉਨ੍ਹਾਂ ਦਾ ਵਿਰਸਾ ਸਾਂਝਾ ਹੈ। ਇੱਧਰ ਦੇ ਪੰਜਾਬੀ ਕਿਵੇਂ ਆਪਣਾ ਦਿਮਾਗ਼ੀ ਤੇ ਜਜ਼ਬਾਤੀ ਰਿਸ਼ਤਾ ਤੋੜ ਸਕਦੇ ਹਨ ਕਾਦਿਰ ਯਾਰ ਨਾਲੋਂ, ਮੁਹੰਮਦ ਬਖ਼ਸ਼ ਨਾਲੋਂ ਤੇ ਗ਼ੁਲਾਮ ਜੀਲਾਨੀ ਨਾਲੋਂ, ਕਿਵੇਂ ਮੂੰਹ ਤੋੜ ਸਕਦੇ ਹਨ ਨਨਕਾਣਾ ਸਾਹਿਬ ਤੋਂ, ਕਟਾਸਰਾਜ ਤੋਂ ਜਾਂ ਦਾਤਾ ਗੰਜ ਬਖ਼ਸ਼ ਤੋਂ; ਤੇ ਉੱਧਰ ਦੇ ਪੰਜਾਬੀ ਕਿਵੇਂ ਰਿਸ਼ਤਾ ਤੋੜ ਸਕਦੇ ਹਨ ਖ਼ਵਾਜਾ ਅਲਿਫ਼ ਸਾਨੀ ਨਾਲੋਂ, ਇਮਾਮ ਨਾਸਿਰ ਨਾਲੋਂ ਜਾਂ ਪੀਰ ਸੱਯਦ ਲੁਧਿਆਣਵੀ ਨਾਲੋਂ ?

ਜੇ ਕੁਦਰਤ ਦਾ ਫੈਸਲਾ ਇਹੋ ਹੈ ਕਿ ਨਫ਼ਰਤ ਦੀ ਇਸ ਦੀਵਾਰ ਨੇ ਇਕ ਨਾ ਇਕ ਦਿਨ ਡਿਗਣਾ ਹੈ, ਜੇ ਤਕਦੀਰ ਨੂੰ ਇਹੋ ਮਨਜ਼ੂਰ ਹੈ ਕਿ ਧਰਤੀ 'ਤੇ ਵਾਹੀਆਂ ਗ਼ੈਰ-ਕੁਦਰਤੀ ਲਕੀਰਾਂ ਨੇ ਮਿਟਣਾ ਹੈ; ਜੇ ਵਕਤ ਦਾ ਤਕਾਜ਼ਾ ਇਹੋ ਹੈ ਕਿ ਆਪਸੀ ਦੁਸ਼ਮਨੀ ਕਾਰਨ, ਆਜ਼ਾਦ ਕੌਮ ਹੁੰਦਿਆਂ ਹੋਇਆਂ ਵੀ, ਸੰਸਾਰ ਦੀਆਂ ਵੱਡੀਆਂ ਤਾਕਤਾਂ ਦੀ ਗ਼ੁਲਾਮੀ ਛੱਡ ਕੇ, ਭੁੱਖ-ਨੰਗ ਵਿਰੁੱਧ ਜੰਗ ਵਿਢ ਕੇ, ਆਮ ਜਨਤਾ ਦੀ ਭਲਾਈ ਨੂੰ ਰਾਜਨੀਤੀ ਦਾ ਟੀਚਾ ਬਣਾਇਆ ਜਾਣਾ ਹੈ ਤਾਂ ਇਹ ਨਿਸ਼ਚਿਤ ਹੈ ਕਿ ਜਦੋਂ ਤੱਕ ਉਹ ਮੁਬਾਰਕ ਘੜੀ ਨਹੀਂ ਆਉਂਦੀ ਜਦੋਂ ਨਕਸ਼ੇ 'ਤੇ ਨਜ਼ਰ ਆ ਰਹੀ ਦੋਵਾਂ ਪੰਜਾਬਾਂ ਵਿਚਕਾਰਲੀ ਲਕੀਰ ਮਿਟੇਗੀ, ਉਦੋਂ ਤਕ ਪੰਜਾਬੀ, ਭਾਸ਼ਾ ਦੇ ਤੌਰ 'ਤੇ ਵੀ ਤੇ ਸੱਭਿਆਚਾਰ ਦੇ ਤੌਰ 'ਤੇ ਵੀ, ਦੋਵਾਂ ਪੰਜਾਬਾਂ ਦੇ ਲੋਕਾਂ ਨੂੰ ਪਿਆਰ ਦੇ ਕੱਚੇ ਧਾਗੇ ਨਾਲ ਬੰਨ੍ਹੀ ਰੱਖੇਗੀ।

ਆਜ਼ਾਦ ਹੋਣ ਤੋਂ ਲੈ ਕੇ ਅੱਜ ਤੱਕ ਭਾਰਤ ਸਰਕਾਰ ਦੀ ਨੀਤੀ ਹਮੇਸ਼ਾ ਇਹ ਰਹੀ ਹੈ ਕਿ ਗਵਾਂਢੀ ਦੇਸ਼ਾਂ ਨਾਲ ਦੋਸਤੀ ਦਾ ਸੰਬੰਧ ਬਣਾ ਕੇ ਰੱਖਣਾ ਹੈ। ਹੋਰਨਾਂ ਗਵਾਂਢੀ ਦੇਸ਼ਾਂ ਵਾਂਗ ਪਾਕਿਸਤਾਨ ਕੇਵਲ ਸਾਡਾ ਗਵਾਂਢੀ ਦੇਸ਼ ਹੀ ਨਹੀਂ ਹੈ, ਸਾਡੇ ਦਿਲ-ਜਿਗਰ ਦਾ ਟੋਟਾ ਹੈ। ਦੋਵਾਂ ਦੇਸ਼ਾਂ ਵਿਚਕਾਰ ਹੋਰ ਕਿਸੇ ਕਿਸਮ ਦਾ ਕੋਈ ਰਿਸ਼ਤਾ ਕਾਇਮ ਹੋਣ ਵਿਚ ਕਿੰਨਾ ਹੀ ਸਮਾਂ ਕਿਉਂ ਨਾ ਲੱਗ ਜਾਵੇ, ਪੰਜਾਬੀ ਭਾਸ਼ਾ ਭਾਰਤੀ ਅਤੇ ਪਾਕਿਸਤਾਨੀ ਪੰਜਾਬਾਂ ਵਿਚਕਾਰ ਪਿਆਰ ਦਾ ਸੰਪਰਕ ਕਾਇਮ ਰੱਖਣ ਦੀ ਆਪਣੀ ਜ਼ਿੰਮੇਵਾਰੀ ਬਖ਼ੂਬੀ ਨਿਭਾ ਰਹੀ ਹੈ ਤੇ ਅੱਗੋਂ ਵੀ ਬਖ਼ੂਬੀ ਨਿਭਾਉਂਦੀ ਰਹੇਗੀ।

*੧੬੯, ਸੈਕਟਰ-੧੨,*
*ਪੰਚਕੂਲਾ-੧੩੪੧੦੯*

# ਆਜ਼ਾਦੀ ਸੰਗਰਾਮ ਵਿਚ ਜੂਨ ਦਾ ਮਹੀਨਾ
# ਡਾਇਰੀ ਕੌਮੀ ਲਹਿਰ

*-(ਪ੍ਰੋ: ਮਲਵਿੰਦਰ ਜੀਤ ਸਿੰਘ ਵੜੈਚ)*

**੧-੨ ਜੂਨ ੧੯੩੦ — ਲਾਹੌਰ ਅੱਡੇ 'ਚ ਬੰਬ ਧਮਾਕ:** ਭਗਤ ਸਿੰਘ ਤੇ ਦੱਤ ਨੂੰ ਜੇਲ੍ਹੋਂ ਛੁਡਾਉਣ ਦੀ ਸਕੀਮ ਤਹਿਤ ਲਾਹੌਰ ਦੇ ਬਾਹਰਵਾਰ ਬਹਾਵਲਪੁਰ ਰੋਡ ਸਥਿਤ ਕਿਰਾਏ ਤੇ ਲਏ ਹੋਏ ਬੰਗਲੇ ਅੰਦਰ, ਪਹਿਲੀ ਜੂਨ ਦੀ ਰਾਤ ਨੂੰ, ਆਜ਼ਾਦ ਤੇ ਦੂਜੇ ਇਨਕਲਾਬੀ ਸਾਥੀ ਉਕਤ ਸਕੀਮ ਦੇ ਵਿਫਲ ਹੋਣ ਬਾਰੇ ਚਰਚਾ ਕਰ ਹੀ ਰਹੇ ਸਨ ਕਿ ਅੱਧੀ ਰਾਤ ਪਿੱਛੋਂ, ਨਾਲ ਦੇ ਕਮਰੇ ਦੀ ਅਲਮਾਰੀ ਵਿਚ ਰੱਖੇ ਹੋਏ ਦੋ ਅਣਚੱਲੇ ਬੰਬ ਇੱਕ-ਇੱਕ ਕਰਕੇ ਫੱਟ ਗਏ। ਇਸ ਜਬਦਸਤ ਧਮਾਕੇ ਨੇ ਨਾ ਸਿਰਫ਼ ਇਮਾਰਤ ਨੂੰ ਹੀ ਕੰਬਾ ਦਿੱਤਾ ਬਲਕਿ ਆਲੇ-ਦੁਆਲੇ ਨੂੰ ਵੀ ਗੁੰਜਾ ਦਿੱਤਾ ਸੀ। ਆਜ਼ਾਦ ਨੇ ਮੌਕਾ ਸੰਭਾਲਦਿਆਂ, ਗਵਾਂਢੀ ਇਨਜੀਨੀਅਰ ਨੂੰ ਸਹੀ ਤੱਥ ਦੱਸਕੇ, ਬੇਨਤੀ ਕੀਤੀ ਕਿ ਉਹ ਪੁਲੀਸ ਨੂੰ ਅੱਧਾ ਘੰਟਾ ਠਹਿਰ ਕੇ ਫੋਨ ਕਰੇ, ਜੋ ਉਸ ਇਨਜੀਨੀਅਰ ਨੇ ਮੰਨ ਲਈ। ਫ਼ੌਰਨ ਕੋਠੀ ਖਾਲੀ ਕਰ ਦਿੱਤੀ ਗਈ; ਪੂਰੀ ਸਾਵਧਾਨੀ ਦੇ ਬਾਵਜੂਦ ਪੁਲੀਸ ਨੂੰ ਦਿੱਲੀ ਦੇ ਇੱਕ ਠਿਕਾਣੇ ਦੀ ਸੂਹ ਲੱਗ ਗਈ, ਜਿਸ ਆਧਾਰ ਤੇ ਪੁਲੀਸ ਲਾਹੌਰ ਤੋਂ ਹਵਾਈ ਜਹਾਜ਼ ਲੈਕੇ ਦਿੱਲੀ ਪਹੁੰਚ ਗਈ, ਹਾਲਾਂਕਿ ਉਥੇ ਪੁਲੀਸ ਨੂੰ ਕੁਝ ਨਹੀਂ ਮਿਲਿਆ।

**੨ ਜੂਨ ੧੯੦੭ - ਸ. ਅਜੀਤ ਸਿੰਘ ਦੀ ਗ੍ਰਿਫਤਾਰੀ:**

"ਮੈਂ (ਅਜੀਤ ਸਿੰਘ) ਲਾਲਾ ਜੀ ਦੀ ਗ੍ਰਿਫਤਾਰੀ ਉਪਰੰਤ ਰੂਪੋਸ਼ ਹੋ ਗਿਆ ਅਤੇ ਫਿਰ ਉਦੋਂ ਹੀ (੨ ਜੂਨ ਨੂੰ) ਸਾਹਮਣੇ ਆਇਆ ਜਦੋਂ ਮੈਂ ਆਪਣੇ ਆਪ ਨੂੰ ਗ੍ਰਿਫਤਾਰੀ ਲਈ ਪੇਸ਼ ਕੀਤਾ। ਮੇਰੀ ਗ੍ਰਿਫਤਾਰੀ ਅੰਮ੍ਰਿਤਸਰ ਵਿਚ ਹੋਈ। ਮੈਂ ਪੁਲੀਸ ਅਧਿਕਾਰੀਆਂ ਨੂੰ ਲਿਖਿਆ ਕਿ ਮੈਂ ਐਸ ਸਮੇਂ ਉਤੇ ਫਲਾਨੀ ਜਗ੍ਹਾ ਸੈਰ ਕਰਦਾ ਹੋਵਾਂਗਾ, ਜਦੋਂ ਉਹ ਮੈਨੂੰ ਹਿਰਾਸਤ ਵਿਚ ਲੈ ਸਕਦੇ ਹਨ। ਇਹ ਮੈਂ ਲੋਕਾਂ ਦੇ ਰੋਸ ਮੁਜ਼ਾਹਰਿਆਂ ਨੂੰ ਟਾਲਣ ਅਤੇ ਦੰਗੇ ਆਦਿ ਭੜਕਣ ਤੋਂ ਬਚਾਅ ਲਈ ਕੀਤਾ। ਜਦੋਂ ਮੈਂ ਰੂਪੋਸ਼ ਸੀ ਤਾਂ ਮੈਂ ਆਪਣਾ ਬਹੁਤਾ ਸਮਾਂ ਲਾਹੌਰ ਦੇ ਇੱਕ ਛੋਟੇ ਜਿਹੇ ਮੰਦਰ ਵਿਚ ਬਿਤਾਇਆ। ਇਸਦਾ ਪੁਜਾਰੀ ਸਾਡਾ ਉਤਸ਼ਾਹੀ ਕਾਰਕੁਨ ਸੀ। " (ਹਵਾਲਾ : "ਆਤਮ ਕੱਥਾ ਸਰਦਾਰ ਅਜੀਤ ਸਿੰਘ: ਪਗੜੀ ਸੰਭਾਲ ਜੱਟਾ ਤੋਂ ਆਜ਼ਾਦੀ ਵੱਲ")

**੬ ਜੂਨ ੧੯੨੯ ਦਿੱਲੀ ਅਸੈਂਬਲੀ ਬੰਬ ਕੇਸ: ਭਗਤ ਸਿੰਘ ਤੇ ਦੱਤ ਦਾ ਅਦਾਲਤੀ ਬਿਆਨ:**

ਸੈਸ਼ਨ ਅਦਾਲਤ ਦਿੱਲੀ ਵਿਚ ਪੇਸ਼ ਕੀਤੇ ਗਏ ਇਸ ਲਿਖਤੀ ਬਿਆਨ ਨੇ ਇਨਕਲਾਬੀ ਲਹਿਰ ਦੀ ਨੁਹਾਰ ਹੀ ਬਦਲ ਕੇ ਰੱਖ ਦਿੱਤੀ। ਇਹਨਾਂ ਨੌਜਵਾਨਾਂ ਨੇ ਸਿਆਸੱਤ ਦੇ ਮਹਾਂਰਥੀਆਂ ਨੂੰ ਲਾਜਵਾਬ ਕਰਕੇ ਰੱਖ ਦਿੱਤਾ ਅਤੇ ਭਾਰਤੀ ਜੰਤਾ ਦੇ ਦਿਲ ਤੇ ਦਿਮਾਗ਼ ਦੋਹਾਂ ਤੇ ਛਾ ਗਏ।

**੮ ਜੂਨ ੧੯੨੪: ਬਬਰ ਵਰਿਆਮ ਸਿੰਘ ਧੁੱਗਾ ਦੀ ਜੁਝਾਰੂਸ਼ਹਾਦਤ:**

ਰੂਪੋਸ਼ੀ ਦੌਰਾਨ ਲਾਇਲਪੁਰ ਦੇ ਚੱਕ ਨੰ: ੫੪ ਵਿਖੇ ਪੁਲੀਸ ਸੁਪਰੀਡੈਂਟ ਡੀਗਲ ਦੀ ਅਗਵਾਈ ਹੇਠ ਗ੍ਰਿਫਤਾਰ ਕਰਣ ਆਈ ਪੁਲਿਸ ਧਾੜ ਦਾ ਬੰਦੂਕ ਨਾਲ ਟਾਕਰਾ ਕਰਦਿਆਂ, ਪੁਲਿਸ ਸੁਪਰਡੈਂਟ, ਡੀਗਲ ਨੂੰ ਦੋ ਗੋਲੀਆਂ ਨਾਲ ਜ਼ਖਮੀ ਕਰਕੇ ਸ਼ਹੀਦ ਹੋਏ (ਹਵਾਲਾ: ਲੇਖ: ਸ਼ਹੀਦ ਭਗਤ ਸਿੰਘ ਦੀ ਕਲਮ ਤੋਂ: "ਚਾਂਦ" ਫਾਂਸੀ ਅੰਕ: ਲੋਕਗੀਤ ਪਰਕਾਸ਼ਨ)

**੯ ਜੂਨ ੧੯੩੧ ਹਰੀ ਕਿਸ਼ਨ ਸਰਹੱਦੀ ਦੀ ਸ਼ਹਾਦਤ:**

ਰਾਜਗੁਰੂ, ਸੁਖਦੇਵ ਅਤੇ ਭਗਤ ਸਿੰਘ ਹੋਰਾਂ ਨੂੰ ਫਾਂਸੀ ਲਗਾਉਣ ਦੇ ਫੈਸਲੇ ਵਿਰੁੱਧ ਰੋਸ ਵਜੋਂ ਸਰਹੱਦੀ ਸੂਬੇ ਦੇ ਜੰਮ-ਪਲ ਹਰੀ ਕਿਸ਼ਨ ਤਲਵਾੜ ਨੇ ੨੩ ਦਸੰਬਰ ੧੯੩੦ ਨੂੰ ਪੰਜਾਬ ਯੂਨੀਵਰਸਿਟੀ ਦੀ ਕਾਨਵੋਕੇਸ਼ਨ ਮੌਕੇ ਮੁੱਖ ਮਹਿਮਾਨ ਪੰਜਾਬ ਗਵਰਨਰ ਤੇ ਗੋਲੀਆਂ ਚਲਾਈਆਂ। ਗਵਰਨਰ ਤਾਂ ਬੱਚ ਗਿਆ ਪਰ ਹਰੀ ਕਿਸ਼ਨ ਨੂੰ ਕਾਬੂ ਕਰਦੇ ਹੋਏ ਚੰਨਣ ਸਿੰਘ ਥਾਨੇਦਾਰ ਬੁਰੀ ਤਰ੍ਹਾਂ ਘਾਇਲ ਹੋਇਆ ਸੀ। ਇਸ ਘਟਨਾ ਲਈ ਗਰਦਾਨੇ ਗਏ ਕੁਲ ਚਾਰ ਦੋਸ਼ੀਆਂ 'ਚੋਂ ਬਾਕੀ ਤਿੰਨ (ਰਣਬੀਰ ਸਿੰਘ, ਦੁਰਗਾ ਦਾਸ ਖੰਨਾ ਤੇ ਚਮਨ ਲਾਲ) ਨੂੰ ਹਾਈ ਕੋਰਟ ਨੇ ਬਰੀ ਕਰ ਦਿੱਤਾ ਤੇ ਹਰੀ ਕਿਸ਼ਨ ਨੂੰ ੯ ਜੂਨ ਮੀਆਂਵਾਲੀ ਜੇਲ੍ਹ ਵਿਚ ਸਵੇਰੇ 6 ਵਜੇ ਫਾਂਸੀ ਲਾ ਕੇ ਸ਼ਹੀਦ ਕਰ ਦਿੱਤਾ ਗਿਆ ।

**੧੦ ਜੂਨ ੧੯੧੭ ਗ਼ਦਰੀ ਆਗੂਜਵੰਦ ਸਿੰਘ**

### ਨੰਗਲ ਕਲਾਂ (ਹੋਸ਼ਿਆਰਪੁਰ) ਦੀ ਸ਼ਹਾਦਤ:

ਲਾਹੌਰ ਸਾਜ਼ਸ਼ ਕੇਸ (ਚੌਥੇ : ਸਪਲੀਮੈਂਟਰੀ) ਦੇ ਇੱਕੋ-ਇੱਕ ਦੋਸ਼ੀ ਜਵੰਦ ਸਿੰਘ ਉਰਫ਼ ਜਸਵੰਤ ਸਿੰਘ ਉਰਫ਼ ਪੰਜਾਬ ਸਿੰਘ ਉਰਫ਼ ਰਾਮ ਚੰਦ ਸਪੁੱਤਰ ਨਾਰਾਇਨ ਸਿੰਘ ਪਿੰਡ ਨੰਗਲ ਕਲਾਂ, ਥਾਨਾ ਮਾਹਲਪੁਰ, ਜ਼ਿਲ੍ਹਾ ਹੋਸ਼ਿਆਰਪੁਰ, ਨੂੰ ਮਿਤੀ ੨੬ ਮਈ ੧੯੧੭ ਦੇ ਫ਼ੈਸਲੇ ਤਹਿਤ ਫਾਂਸੀ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਸੁਨਾਈ ਗਈ ਤੇ ੧੦ ਜੂਨ ਨੂੰ ਲਾਹੌਰ ਸੈਂਟਰਲ ਜੇਲ੍ਹ ਅੰਦਰ ਫਾਂਸੀ ਲਾਕੇ ਸ਼ਹੀਦ ਕੀਤਾ ਗਿਆ।

### ੧੨ ਜੂਨ ੧੯੧੫: ਵੱਲਾ (ਅੰਮ੍ਰਿਤਸਰ) ਪੁਲ ਸਾਕਾ:

੧੯ ਫਰਵਰੀ, ੧੯੧੫ ਵਾਲੀ ਗ਼ਦਰ ਸਕੀਮ ਵਿਫ਼ਲ ਹੋਣ ਤੇ ਗ਼ਦਰੀਆਂ ਨੇ ਦੋਬਾਰਾ ਤਾਕਤ-ਅਜ਼ਮਾਈ ਦੇ ਜਤਨ ਜਾਰੀ ਰਖਦਿਆਂ, ਅਸਲੇ ਦੀ ਲੋੜ ਪੂਰਤੀ ਲਈ ੧੧ ਜੂਨ ਦੀ ਰਾਤ ਨੂੰ ਅੰਮ੍ਰਿਤਸਰ ਨੇੜੇ ਵੱਲਾ ਦੇ ਰੇਲਵੇ ਪੁਲ ਤੇ ਤਾਈਨਾਤ ਫੌਜੀ ਟੁਕੜੀ ਤੇ ਹਮਲਾ ਕੀਤਾ। ਦੋ ਫੌਜੀ ਮਾਰੇ ਗਏ ਤੇ ਗ਼ਦਰੀ ਪਿਕਟ ਪਾਸੋਂ ਹਥਿਆਰ ਖੋਹਣ ਵਿਚ ਕਾਮਯਾਬ ਹੋ ਗਏ। ਇਸ ਪਿੱਛੋਂ ਬਚਨ ਸਿੰਘ ਤੇ ਰੂੜ ਸਿੰਘ ਸਿੱਧੇ ਕਪੂਰਥਲਾ ਨੂੰ ਆ ਗਏ ਅਤੇ ਬਾਕੀ ਦੇ ਇਨਕਲਾਬੀ ਫ਼ੌਜੀਆਂ ਕੋਲੋਂ ਖੋਹੀਆਂ ਹੋਈ ਰਾਈਫ਼ਲਾਂ ਲੈਕੇ ਹੋਰ ਰਸਤੇ ਕਪੂਰਥਲੇ ਨੂੰਹੋ ਤੁਰੇ। ਪਰ ਇਹਨਾਂ ਮਗਰ ਪੁਲੀਸ ਤੇ ਪੇਂਡੂ ਵਾਹਰ ਲੱਗ ਗਈ। ਇੱਕ ਮਲਾਹ ਤੋਂ ਬੇੜੀ (ਕਿਸ਼ਤੀ) ਖੋਹ ਕੇ ਬਿਆਸ ਦਰਿਆ ਪਾਰ ਕਰਕੇ ਕਪੂਰਥਲਾ ਰਿਆਸਤ ਵਿਚ ਆ ਵੜੇ। ਪੰਜ (ਹੇਠ ਲਿਖੇ) ਗ਼ਦਰੀ ਫੜ ਲਏ ਗਏ ਜਿਨ੍ਹਾਂ ਨੂੰ ਫਾਂਸੀ ਦੀ ਸਜ਼ਾ ਸੁਨਾਈ ਗਈ:-

੧) ਕਾਲਾ ਸਿੰਘ (ਜਗਤਪੁਰ - ਅੰਮ੍ਰਿਤਸਰ)
੨) ਚੰਨਣ ਸਿੰਘ (ਬੂੜ ਚੰਦ - ਅੰਮ੍ਰਿਤਸਰ)
੩) ਹਰਨਾਮ ਸਿੰਘ (ਠੱਠੀ ਖਾਰਾ - ਅੰਮ੍ਰਿਤਸਰ)
੪) ਆਤਮਾ ਸਿੰਘ (ਠੱਠੀ ਖਾਰਾ - ਅੰਮ੍ਰਿਤਸਰ)
੫) ਬੰਤਾ ਸਿਘ (ਸੰਘੋਵਾਲ - ਜਲੰਧਰ)

### ੧੨ ਜੂਨ ੧੯੨੯ ਦਿੱਲੀ ਅਸੈਂਬਲੀ ਕੇਸ - ਅਦਾਲਤੀ ਫ਼ੈਸਲਾ:

ਸੈਸ਼ਨ ਅਦਾਲਤ ਨੇ ਭਗਤ ਸਿੰਘ ਤੇ ਬੀ.ਕੇ. ਦੱਤ ਦੋਹਾਂ ਨੂੰ ਇਰਾਦਾ ਕਤਲ (ਧਾਰਾ: ੩੦੭) ਤੇ ਧੱਮਾਕਾਖੇਜ਼ ਸਮੱਗਰੀ ਐਕਟ ਅਧੀਨ ਉਮਰ ਕੈਦ - ਕਾਲੇ ਪਾਣੀ ਦੀ ਸਜ਼ਾ ਸੁਨਾਈ। ਇਸ ਫ਼ੈਸਲੇ ਵਿਰੁੱਧ ਲਾਹੌਰ ਹਾਈ ਕੋਰਟ ਵਿਚ ਅਪੀਲ ਦਾਇਰ ਕੀਤੀ ਗਈ ਸੀ, ਜੋ ਛੇ ਮਹੀਨੇ ਬਾਦ ਖ਼ਾਰਜ ਹੋ ਗਈ।

### ੧੫-੧੬ ਜੂਨ ੧੯੨੯ - ਭਗਤ ਸਿੰਘ ਨੂੰ ਮੀਆਂਵਾਲੀ, ਤੇ ਦੱਤ ਨੂੰ ਲਾਹੌਰ ਜੇਲ੍ਹ ਭੇਜਿਆ - ਭੁੱਖ ਹੜਤਾਲ ਸ਼ੁਰੂ:

ਜਿੱਥੇ ਦਿੱਲੀ ਜੇਲ੍ਹ ਵਿਚ ਇਹਨਾਂ ਨੂੰ ਸਿਆਸੀ ਕੈਦੀਆਂ ਵਾਲੀਆਂ ਸਹੂਲਤਾ ਉਪਲਬਦ ਸਨ, ਉੱਥੇ ਪੰਜਾਬ ਦੀਆਂ ਜੇਲ੍ਹਾਂ ਵਿਚ ਸਿਆਸੀ ਕੈਦੀਆਂ ਨਾਲ ਗ਼ੈਰ-ਇਨਸਾਨੀ ਸਲੂਕ ਕੀਤੇ ਜਾਂਦੇ ਸਨ। ਚੂੰਕਿ ਭਗਤ ਸਿੰਘ ਅਤੇ ਦੱਤ ਨੂੰ ਇਹ ਪਹਿਲਾਂ ਹੀ ਪਤਾ ਸੀ, ਤਦ ਅਨੁਸਾਰ ਉਹਨਾਂ ਨੇ ਦਿੱਲੀ ਤੋਂ ਰਵਾਨਗੀ ਤੋਂ ਪਹਿਲਾਂ ਹੀ ਪੰਜਾਬ ਦੇ ਜੇਲ੍ਹ ਅਧਿਕਾਰੀਆਂ ਨੂੰ ਆਪਣੀਆਂ ਮੰਗਾ ਖਾਤਰ ਸ਼ੁਰੂਕੀਤੀ ਭੁੱਖ ਹੜਤਾਲ ਬਾਰੇ ਸੂਚਿਤ ਕਰ ਦਿਤਾ ਸੀ, ਤੇ ਨਾਲ ਹੀ ਆਪਣੇ ਸਾਧਨਾਂ ਰਾਹੀਂ ਪ੍ਰੈਸ ਨੂੰ ਵੀ ਇਸ ਬਾਰੇ ਖਬਰਾਂ ਭੇਜ ਦਿੱਤੀਆਂ ਸਨ।

ਇਹ ਜੇਲ੍ਹ ਸੰਘਰਸ਼, ਜਿਸਦਾ ਵੱਡਾ ਹਥਿਆਰ ਭੁਖ ਹੜਤਾਲ ਸੀ, ਇਹਨਾਂ ਨੌਜਵਾਨਾਂ ਨੇ ਗ਼ਦਰੀ ਬਾਬਿਆਂ ਤੇ ਬਬਰ ਬਜ਼ੁਰਗਾ ਦੀ ਰਵਾਇਤ ਨੂੰ ਨਾ ਸਿਰਫ਼ ਬਰਕਰਾਰ ਹੀ ਰੱਖਿਆ ਸਗੋਂ ਆਪਣੀ ਇਨਕਲਾਬੀ ਵਿਚਾਰਧਾਰਾ ਦੇ ਪ੍ਰਚਾਰ ਲਈ ਰੱਜ ਕੇ ਵਰਤਿਆ ਸੀ।

### ੧੮ ਜੂਨ ੧੯੧੬ ਦੂਜੇ ਲਾਹੌਰ ਸਾਜ਼ਸ਼ ਕੇਸ ਦੇ ਗ਼ਦਰੀਆਂ ਦੀ ਸ਼ਹਾਦਤ:

**੩੦ ਮਾਰਚ ੧੯੧੬ ਦੇ** ਟ੍ਰਿਬਿਊਨਲ ਫ਼ੈਸਲੇ ਤਹਿਤ ਇਹਨਾਂ ਚਾਰ ਗ਼ਦਰੀਆਂ ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਫਾਂਸੀ ਲਾਕੇ ਸ਼ਹੀਦ ਕਰ ਦਿੱਤਾ ਗਿਆ:-

੧) ਈਸ਼ਰ ਸਿੰਘ (ਢੁਡੀਕੇ - ਮੋਗਾ)
੨) ਰੂੜ ਸਿੰਘ (ਤਲਵੰਡੀ ਦੋਸਾਂਝ - ਮੋਗਾ)
੩) ਉੱਤਮ ਸਿੰਘ (ਹਾਂਸ - ਲੁਧਿਆਣਾ)
੪) ਬੀਰ ਸਿੰਘ (ਬਾਹੋਵਾਲ - ਹੋਸ਼ਿਆਰਪੁਰ)

### ੧੯ ਜੂਨ ੧੯੩੦ 'ਆਤਿਸ਼ੀ ਚੱਕਰ' - ਪੰਜਾਬ 'ਚ ਬੰਬ ਧਮਾਕੇ:

ਇਨਕਲਾਬੀ ਪਾਰਟੀ ਦੇ ਜੇਲ੍ਹੋਂ ਬਾਹਰ ਬਚੇ ਸਾਥੀਆਂ ਨੇ 'ਆਤਸ਼ੀ ਚੱਕਰ' ਸਕੀਮ ਅਨੁਸਾਰ ਸਰਕਾਰੀ ਜਬਰ ਤੇ ਅਹੰਕਾਰ ਨੂੰ ਠੱਲ ਪਾਉਣ ਲਈ ੧੯ ਜੂਨ ਦੀ ਸਵੇਰ ਨੂੰ ਤੜਕੇ ਇਕੋ ਵੇਲੇ ਲਾਹੌਰ, ਅੰਮ੍ਰਿਤਸਰ, ਗੁਜਰਾਂਵਾਲਾ, ਸ਼ੇਖ਼ੁਪੁਰਾ ਤੇ ਲਾਇਲਪੁਰ ਸਹਿਰਾਂ ਵਿਚ ਦਰਮਿਆਨੀ ਸਮਰੱਥਾ ਵਾਲੇ ਬੰਬ ਧਮਾਕਿਆਂ ਨੂੰ ਅੰਜਾਮ ਦਿੱਤਾ। ਬਹੁਤਾ ਨੁਕਸਾਨ ਤਾਂ ਨਹੀਂ ਹੋਇਆ, ਪਰ, ਫਿਰ ਵੀ, ਪੰਜਾਬ ਪੁਲੀਸ ਬੁਰੀ ਤਰ੍ਹਾਂ ਬੁਖਲਾ ਗਈ। ੫ ਦਸੰਬਰ ੧੯੩੦ ਨੂੰ ਜਿਨ੍ਹਾਂ ਨੌਜਵਾਨਾਂ ਵਿਰੁੱਧ ਦੂਸਰਾ ਲਾਹੌਰ ਸਾਜ਼ਸ਼ ਕੇਸ ਦਾਇਰ ਕੀਤਾ ਗਿਆ, ਉਸ ਵਿਚ ਇੰਦਰ ਪਾਲ ਮੁੱਖ (ਵਾਅਦਾ ਮਾਫ਼) ਗਵਾਹ ਸੀ।



# ਗ਼ਜ਼ਲ

—ਪ੍ਰੋ. ਜਸਵੰਤ ਸਿੰਘ ਕੈਲਵੀ

ਛੁਰੀ ਫੜ ਕੇ ਕੱਟਿਆ ਜਿਸ ਨੇ ਦਿਲ ਦਾ ਮਾਸ
ਕੀ ਦੇਣਾ ਸੀ ਓਸਦੇ, ਸ਼ਬਦਾਂ ਨੇ ਧਰਵਾਸ?

ਚੁਣਿਆ ਨੇਤਾ ਜੋਸ ਨੂੰ, ਨਿਕਲਿਆ ਉਹ, ਮਹਾਂ ਠੱਗ
ਕਹਿੰਦਾ ਸੀ-ਜੋ, 'ਤੁਸਾਂ ਦੇ, ਹਾਂ, ਚਰਨਾਂ ਦਾ ਦਾਸ।'

ਕਿਹੜਾ ਏਥੇ ਸਾਧ ਹੈ? ਕਿਹੜਾ ਏਥੇ ਚੋਰ?
ਕੀਕੂੰ ਅਸੀਂ ਪਛਾਣੀਏਂ ਬਾਹਰੀ ਵੇਖ ਲਿਬਾਸ?

ਸੁੱਕਦੀਆਂ ਜਾਣ ਕਰੂੰਬਲਾਂ, ਕੈਸੀ ਚੰਦਰੀ ਰੁੱਤ!!
ਇਕ ਇਕ ਕਰਕੇ ਦਿਲ 'ਚੋਂ ਕਿਰਦੀ ਜਾਂਦੀ ਆਸ।

ਅੰਨ੍ਹੇ ਬੋਲ਼ੇ ਚੌਧਰੀ ਸੁਣਦੇ ਕਦ ਫਰਿਆਦ?
ਕੀਹਨੂੰ ਅਸੀਂ ਵਖਾਲੀਏ ਦਿਲ ਤੇ ਪਈ ਜੋ ਲਾਸ?

ਜੀਵਨ ਵੀ ਇਕ ਖੇਡ ਹੈ ਦਿਨ ਤੇ ਰਾਤ ਖਿਡਾਣ,
ਤੁਰਦੀ ਜਾਵੇ ਜ਼ਿੰਦਗੀ, ਮੁੱਕਦੇ ਜਾਣ ਸਵਾਸ।

ਮਾਇਆ ਪੂੰਜੀ ਜੋੜ ਕੇ, ਦੁਨੀਆ ਕਰ ਗਈ ਕੂਚ
ਇਕ ਦਿਨ ਲੇਖਾ ਹੋਏਗਾ, ਕੌਣ ਫੇਲ੍ਹ? ਕੌਣ ਪਾਸ?

ਸੀਤੇ ਠਰਦੇ ਲੋਕ ਜੋ, ਲੈਣ ਨਿੱਘ ਤੇ ਨੂਰ
ਧੂਣੀ ਬਾਲੀਏ ਸ਼ਬਦ ਦੀ ਏਹੋ ਸੱਚੀ ਰਾਸ।

ਮੈਨੂੰ ਬਖਸ਼ੀਂ ਦਾਤਿਆ ਚਰਨੀਂ ਲਵੀਂ ਲਗਾ
ਤੇਰੇ ਦਰ ਤੇ 'ਕੈਲਵੀ', ਇਹ ਮੇਰੀ ਅਰਦਾਸ।

੧੧੮/੫ ਗੁਰੂ ਅਰਜਨ ਦੇਵ ਨਗਰ
ਫਿਰੋਜ਼ਪੁਰ ਸ਼ਹਿਰ-੧੫੨੦੦੨
ਮੋ-੯੮੭੮੩-੮੧੪੭੪



# ਦੋ ਗ਼ਜ਼ਲਾਂ/

—ਚਰਨ ਸੀਚੇਵਾਲਵੀ

(੧)

ਦੂਰ ਦੂਰ ਤੱਕ ਦਿਲ 'ਚ ਫੈਲੇ ਦਹਿਸ਼ਤ ਦੇ ਪਰਛਾਵੇਂ।
ਤੈਨੂੰ ਸ਼ਾਇਰ ਮੈਂ ਆਖਾਂ ਜੇ ਇਹ ਦਹਿਸ਼ਤਵਾਦ ਮਿਟਾਵੇਂ।

ਸੋਚ ਰਿਹਾ ਹਾਂ ਏਹੋ ਮੇਰੇ ਚੇਤੇ ਨੂੰ ਕੀ ਹੋਇਆ,
ਖ਼ਤ ਜਿਨ੍ਹਾਂ ਨੂੰ ਲਿਖਣਾ ਹੈ ਉਹ ਲੱਭਦੇ ਨਹੀਂ ਸਰਨਾਵੇਂ।

ਕਿਹੜੀ ਬੱਸ 'ਚੋਂ ਲਾਹ ਕੇ ਬਾਬਾ! ਤੈਨੂੰ ਗੋਲੀ ਮਾਰੀ,
ਕਿਹੜਾ ਏਥੇ ਸਰਵਣ ਤੇਰਾ ਜਿਸਨੂੰ ਪਿਆ ਬੁਲਾਵੇਂ!

ਇਹ ਵੀ ਏਥੇ ਲਿਖ ਦੇਵਾਂ ਕਿ ਸਾਹ ਮੇਰਾ ਹੈ ਘੁੱਟਦਾ,
ਹੈਥੋਂ ਮੈਨੂੰ ਜੇਕਰ ਮੇਰਾ ਕਾਗਜ਼ ਕਲਮ ਫੜਾਵੇਂ।

'ਚਰਨ' ਕਿਸੇ ਦੇ ਕਹੇ ਕਹਾਏ ਕੱਟ ਦਿੱਤੇ ਰੁੱਖ ਸਾਰੇ,
ਅੱਗ ਵਰ੍ਹੀ ਤਾਂ ਕੱਲ੍ਹ ਨੂੰ ਕਿਸਦੀ ਬੈਠੇਂਗਾ ਤੂੰ ਛਾਵੇਂ!

(੨)

ਆਪਣੀ ਪੁਸਤਕ ਫਿਰ ਮੈਨੂੰ ਛਪਵਾਉਣੀ ਪਈ।
ਆਪਣੀ ਗਰਦਨ ਫਿਰ ਮੈਨੂੰ ਕਟਵਾਉਣੀ ਪਈ।

ਟਾਲ੍ਹੀ, ਅੰਬ, ਅਮਰੂਦ ਉਦਾਸੇ ਵੇਖੇ ਜਦ,
ਫਿਰ ਉਨ੍ਹਾਂ ਨੂੰ ਆਪਣੀ ਗ਼ਜ਼ਲ ਸੁਣਾਉਣੀ ਪਈ!

ਜੀਂਦੇ-ਜੀਅ ਇਕ ਦਿਨ 'ਚ ਕਿੰਨੀ ਵਾਰ ਮਰੇ,
ਕਰਫ਼ੂ ਦੇ ਵਿਚ ਇਹ ਵੀ ਜੂਨ ਹੰਢਾਉਣੀ ਪਈ।

ਦੂਰ ਦੂਰ ਤੱਕ ਜਿੱਥੇ ਫਸਲਾਂ ਖੜ੍ਹੀਆਂ ਸਨ,
ਦੂਰ ਦੂਰ ਤੱਕ ਅੱਜ ਹੈ ਓਥੇ ਛਾਉਣੀ ਪਈ।

ਰਾਤ ਇਕੋ ਇਕ ਕੋਲ ਅੰਬਰ ਦੀ ਚਾਦਰ ਸੀ,
ਕੁਝ ਉੱਤੇ ਕੁਝ ਹੇਠਾਂ 'ਚਰਨ' ਵਿਛਾਉਣੀ ਪਈ।

੪੨੮, ਗੁਰੂ ਨਾਨਕਪੁਰਾ (ਵੈਸਟ),
ਡਾਕਖਾਨਾ ਚੌਗਿੱਟੀ, ਜਲੰਧਰ-੧੪੪੦੦੯

# ਰਹੇ ਸਲਾਮਤ ਸੱਚ!

—ਡਾ. ਹਰਨੇਕ ਸਿੰਘ ਕੋਮਲ



ਜਾਪੇ ਸ਼ਹਿਰ 'ਚ ਸੱਚ ਦਾ, ਹੁਣ ਤਾਂ ਮੰਦਾ ਹਾਲ।
ਬੰਦਾ ਕੋਈ ਇਕ ਨਾ, ਤੁਰਦਾ ਉਸਦੇ ਨਾਲ॥

ਸੱਚ ਦਾ ਪੱਲਾ ਛੁੱਟਿਆ, ਨਾ ਹੈ ਪਾਸ ਈਮਾਨ।
ਬਣਦਾ ਬਣਦਾ ਬਣ ਗਿਆ, ਬੰਦਾ ਨਿਰਾ ਸ਼ੈਤਾਨ॥

ਚੁੱਕੀ ਫਿਰਦੇ ਲੋਕ ਨੇ, ਝੋਲੀ ਦੇ ਵਿਚ ਕੱਚ।
ਕਿਸੇ ਵਿਰਲੇ ਪਾਸ ਹੈ, ਕਵਿਤਾ ਵਰਗਾ ਸੱਚ॥

ਰੱਬ ਦਾ ਰੂਪ ਫ਼ਕੀਰ ਹੈ, ਮੰਗੇ ਸਭ ਦੀ ਖ਼ੈਰ।
ਸੱਚ ਬੋਲ ਕੇ ਪਾ ਲਿਆ, ਜਣੇ-ਖਣੇ ਨਾਲ ਵੈਰ॥

ਸੱਚੀ ਗੱਲ ਹੁਣ ਕਹਿਣ ਦਾ, ਪਵੇ ਤਾਰਨਾ ਮੁੱਲ।
ਗੰਜੇ ਨੂੰ ਗੰਜਾ ਕਹਿਣ ਦੀ, ਕਰੀਂ ਕਦੇ ਨਾ ਭੁੱਲ॥

ਹਜ਼ਮ ਨਾ ਹੋਵੇ ਕਿਸੇ ਨੂੰ, ਆਖੀ ਸੱਚੀ ਗੱਲ।
ਪੁੱਤਰ ਆਖੇ : ਪਿਓ ਨੂੰ, ਬੋਲਣ ਦਾ ਨਾ ਵੱਲ॥

ਸੱਚ ਅਤੇ ਇਨਸਾਫ ਨੇ, ਮਾਰੀ ਲੰਮੀ ਧਾਹ।
ਕਤਲ ਕੇਸ 'ਚੋਂ ਮੁੱਕਰੇ, ਚਸ਼ਮਦੀਦ ਗਵਾਹ॥

ਸੂਲੀ ਚੜ੍ਹਿਆ ਸੱਚ ਹੈ, ਚੁੱਪ ਨੇ ਦਾਨਿਸ਼ਵੰਦ।
ਲੋਕ ਤਮਾਸ਼ਾ ਦੇਖਦੇ, ਅੱਖਾਂ ਕਰਕੇ ਬੰਦ॥

ਇਹ ਤਾਂ ਨਿਰਾ ਜਨੂਨ ਹੈ, ਇਹ ਤਾਂ ਐਵੇਂ ਝੱਲ।
'ਸਿਰਫਿਰੇ' ਕੁਝ ਲੋਕ ਨੇ, ਕਰਦੇ 'ਸੱਚ' ਦੀ ਗੱਲ॥

ਹੋਵੇ ਕੀ ਸੱਚ ਸਾਹਮਣੇ, ਅੰਦਰੋਂ ਜੋ ਕਮਜ਼ੋਰ।
ਓਹਲਾ, ਨ੍ਹੇਰਾ ਭਾਲਦੇ, ਦੁਨੀਆਂ ਦੇ ਵਿਚ ਚੋਰ॥

ਪਤਾ- 'ਨ੍ਹੀ ਕਿਹੜੀ ਧਰਤ 'ਤੇ, ਵਸਦੀ ਹੈ ਉਹ ਝੋਕ।
ਜਿੱਥੇ ਰਹਿੰਦਾ ਸੱਚ ਹੈ, ਸੱਚੇ-ਸੁੱਚੇ ਲੋਕ॥

ਪੱਥਰਾਂ ਦਾ ਇਹ ਸ਼ਹਿਰ ਹੈ, ਹੋਏ ਲੋਕ ਹੈਰਾਨ।
ਸ਼ੀਸ਼ਾਗਰ ਨੇ ਸ਼ਹਿਰ ਵਿਚ, ਖੋਲ੍ਹੀ ਜਦੋਂ ਦੁਕਾਨ॥

ਜਿਸਦੇ ਪੱਲੇ ਸੱਚ ਹੈ, ਸੁੱਚਾ ਜੋ ਇਨਸਾਨ।
ਉਸਨੂੰ ਲੱਗਦੇ ਜ਼ਹਿਰ ਨੇ, ਬੰਦੇ ਬੇਈਮਾਨ॥

ਜਿੱਥੇ ਸੱਚ ਹੈ ਵਰਤਦਾ, ਜਿੱਥੇ ਪਾਕ ਨਿਗ਼ਾਹ।
ਜਾਵੇ ਰੱਬ ਦੇ ਘਰ ਵੱਲ, ਸੱਚਾ-ਸੁੱਚਾ ਰਾਹ॥

ਪਾਸ ਓਸ ਦੇ ਸੱਚ ਹੈ, ਉਸਦੇ ਕੋਲ ਈਮਾਨ।
ਚਿੱਕੜ ਦੇ ਵਿਚ ਕੰਵਲ ਹੈ, ਜਾਪੇ ਉਹ ਇਨਸਾਨ॥

ਦੁਨੀਆਂ ਦੀ ਪ੍ਰਵਾਹ ਨਾ, ਸੱਚ ਜਿਨ੍ਹਾਂ ਦੇ ਕੋਲ।
ਡਰਦੇ ਨਾ ਉਹ ਹਸ਼ਰ ਤੋਂ, ਦਿੰਦੇ ਅਕਸਰ ਬੋਲ॥

ਜਾਣਾਂ ਕਿ ਸੱਚ ਬੋਲਿਆਂ, ਜਾਵੇ ਭਾਂਬੜ ਮੱਚ।
ਦੋਹਿਆਂ ਦੇ ਵਿਚ ਕਿਹਾ ਮੈਂ, ਸਭ ਕੁਝ ਸੱਚੋ-ਸੱਚ॥

ਅੰਦਰ ਜਿਸ ਦੇ ਸੱਚ ਹੈ, ਪਰ ਹੈ ਬੇ-ਜ਼ੁਬਾਨ।
ਦੋਹੇ ਮੇਰੇ ਓਸਦੇ, ਹੋਣਗੇ ਤਰਜਮਾਨ॥

ਦੁਨੀਆਂ ਦੇ ਵਿਚ ਕੂੜ ਦਾ, ਭਾਂਬੜ ਰਿਹਾ ਹੈ ਮੱਚ।
ਕਰੋ ਦੁਆ ਮਿਲ ਦੋਸਤੋ, ਰਹੇ ਸਲਾਮਤ ਸੱਚ॥

ਰਹਿਣ ਸਲਾਮਤ ਸੱਚ ਦੇ, ਧਰਤੀ ਉੱਤੇ ਪੈਰ।
ਦੋਹੇ ਮੇਰੇ ਮੰਗਦੇ, ਮਾਨਵਤਾ ਦੀ ਖ਼ੈਰ॥

ਗਲੀ ਵਿਕਾਸ ਪਬਲਿਕ ਸਕੂਲ,
ਮਲੋਟ-੧੫੨੧੦੭
ਮੋ-੯੩੧੭੭-੬੧੪੧੪

# ਤਿੰਨ ਕਵਿਤਾਵਾਂ/ —ਗੁਰਦਿਆਲ ਸਿੰਘ ਢਿੱਲੋਂ ਪ੍ਰੀਤ

## ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ



(੧)

ਪੰਜਵੇਂ ਨਾਨਕ ਦੀ ਗੱਦੀ ਦੇ ਬਣੇ ਵਾਰਸ
ਕਿਰਪਾ ਗੁਰਤਾ ਦੀ ਗੁਰੂ ਰਾਮਦਾਸ ਕੀਤੀ
ਭਗਤਾਂ ਗੁਰੂਆਂ ਨੇ ਲਿਖੀ ਜੋ ਗੁਰੂਬਾਣੀ
ਸਾਰੀ ਪਿਤਾ ਨੇ ਅਰਜਨ ਦੇ ਪਾਸ ਕੀਤੀ
ਲਾਈ ਮੋਹਰ ਤੇ ਦਿੱਤਾ ਸੀ ਵਰ ਨਾਲੇ
ਉਤੋਂ ਦੋਹਤੇ ਦੇ ਨਾਨੇ ਨੇ ਆਸ ਕੀਤੀ
ਕਰੂ ਸਾਰੇ ਸੰਸਾਰ ਦਾ ਭਲਾ ਏਹੋ
ਸੱਤਿਆ ਪਾ ਕੇ ਇਹ ਅਰਦਾਸ ਕੀਤੀ

ਧਨੀ ਧਰਮ ਦੇ ਸ਼ਾਂਤੀ ਦੇ ਪੁੰਜ ਪੰਜਵੇਂ
ਧਰਮ ਰੱਖਣ ਦਾ ਗੁਰਾਂ ਪ੍ਰਚਾਰ ਕੀਤਾ
ਸੇਵਾ ਸਿਮਰਨ ਨੂੰ ਰੱਖਕੇ ਮੁੱਖ ਸਤਿਗੁਰ
ਅੰਮ੍ਰਿਤਸਰ ਸਰੋਵਰ ਤਿਆਰ ਕੀਤਾ
ਕੋੜ੍ਹੀ ਪਿੰਗਲੇ ਦਿੱਤੇ ਬਣਾ ਕੁੰਦਨ
ਦੁੱਖ ਕਟਕੇ ਤੇ ਸਰਸ਼ਾਰ ਕੀਤਾ
ਸ਼ਰਧਾ ਨਾਲ ਸੀ ਜਿੰਨੇ ਇਸ਼ਨਾਨ ਕੀਤਾ
ਬੇੜਾ ਸਿਦਕ ਦਾ ਭਵਜਲੋਂ ਪਾਰ ਕੀਤਾ

ਹਰੀਮੰਦਰ ਸਰੋਵਰ ਜੋ ਸੋਭਦਾ ਹੈ
ਸੇਵਾ ਏਸਦੀ ਹੱਥੀਂ ਨਿਭਾਈ ਸਤਿਗੁਰ
ਮੀਆਂ ਮੀਰ ਤੋਂ ਨੀਂਹ ਰਖਾਈ ਇਸਦੀ
ਏਥੇ ਬੈਠ ਕੇ ਬੀੜ ਸਜਾਈ ਸਤਿਗੁਰ
ਪੰਗਤ ਵਿਚੋਂ ਵਖਰੇਵੇਂ ਨੂੰ ਮੇਟ ਦਿੱਤਾ
ਰੀਤ ਲੰਗਰ ਦੀ ਏਦਾਂ ਚਲਾਈ ਸਤਿਗੁਰ

ਦਰਜਾ ਦੇ ਗੁਰਬਾਣੀ 'ਚ ਦਰਜ ਕੀਤਾ
ਹਰ ਮਜ਼ਬ ਨੂੰ ਦਿੱਤੀ ਵਡਿਆਈ ਸਤਿਗੁਰ

ਜਸ ਫੈਲਿਆ ਵੇਖ ਕੇ ਸਤਿਗੁਰਾਂ ਦਾ
ਮੁਸਲਮਾਨ ਆਗੂ ਵੇਖ ਸੜਣ ਲੱਗੇ
ਮੀਆਂ ਮੀਰ ਨੂੰ ਜਦੋਂ ਮੁਰੀਦ ਤੱਕਿਆ
ਮੁੱਲਾਂ ਨਾਲ ਬਗ਼ਾਵਤ ਦਾ ਦੋਸ਼ ਮੜ੍ਹਿਆ
ਜਹਾਂਗੀਰ ਨੂੰ ਗੁੱਸੇ ਜਾਂ ਚੜ੍ਹਣ ਲੱਗੇ
ਪੈਕੇ ਈਰਖਾ ਵਾਲੀ ਵਲਟੋਹੀ ਅੰਦਰ
ਤੱਤੇ ਪਾਣੀ ਦੇ ਵਾਂਗ ਉਹ ਕੜ੍ਹਣ ਲੱਗੇ

ਜਬਰ ਜ਼ੁਲਮ ਤਾਈਂ ਠਲ ਪੌਣ ਖਾਤਰ
ਚਾਲੇ ਗੁਰੂ ਲਹੌਰ ਨੂੰ ਪੌਣ ਲੱਗੇ
ਗੱਦੀ ਬਖਸ਼ ਕੇ ਹਰਗੋਬਿੰਦ ਜੀ ਨੂੰ
ਗਲ ਭਾਣੇ ਦੀ ਸਾਰੀ ਸਮਝੌਣ ਲੱਗੇ
ਸਿੱਖੀ ਧਰਮ ਨੂੰ ਤੁਸਾਂ ਨੇ ਕਾਇਮ ਰੱਖਣਾ
ਵਾਕ ਮੁਖ ਤੋਂ ਗੁਰੂ ਫਰਮੌਣ ਲੱਗੇ
ਭਾਣੇ ਵਿਚ ਬਲੀਦਾਨ ਦੀ ਭੇਂਟ ਚੜ੍ਹਣਾ
ਏਸ ਥਾਂ ਨਹੀਂ ਪਰਤਕੇ ਔਣ ਲੱਗੇ

ਜਹਾਂਗੀਰ ਵਜ਼ੀਰਾਂ ਸੰਗ ਗੋਂਦ ਗੁੰਦੀ
ਹੁਕਮ ਆਖਕੇ ਕਰੜਾ ਸਨੌਣ ਲੱਗਾ
ਤਵੀ ਤਾਈ ਤੇ ਬਾਲ ਕੇ ਅੱਗ ਥੱਲੇ
ਉਤੇ ਗੁਰਾਂ ਦੇ ਤਾਈਂ ਬਠੌਣ ਲੱਗਾ
ਭਾਣਾ ਹੱਸ ਕੇ ਮੰਨਿਆ ਗੁਰੂ ਅਰਜਨ
ਤੱਤੀ ਤਵੀ ਤੇ ਚੌਂਕੜਾ ਲੌਣ ਲੱਗਾ

ਨਿੱਤ ਝੁੱਲਦਾ ਸੀਸ ਤੇ ਚੌਰ ਜਿੱਥੇ
ਤਤੀ ਰੇਤ ਪਾਪੀ ਚੰਦੂ ਪੌਣ ਲੱਗਾ
੧੬੬੩ ਸੀ ਜੇਠ ਸੁਦੀ
ਕਰਿ ਵਰਤਿਆ ਸਾਰਾ ਜਹਾਨ ਰੋਇਆ
ਪਸ਼ੂ ਪੰਛੀ ਇਹ ਵੇਖ ਕੇ ਜ਼ੁਲਮ ਰੋਏ
ਰੋਈ ਧ੍ਰਤੀ ਤੇ ਨਾਲੇ ਅਸਮਾਨ ਰੋਇਆ
ਇਕ ਰੋਏ ਨਹੀਂ ਚੰਦੂ ਜਹਾਂਗੀਰ ਦੋਵੇਂ

ਆਇਆ ਦੁਨੀਆ ਤੇ ਹਰ ਇਨਸਾਨ ਰੋਇਆ
ਜਬਰ ਸਬਰ ਦੀ ਵੇਖ ਕੇ ਜੰਗ ਹੁੰਦੀ
ਹਿੰਦੂ ਸਿੱਖ ਮੋਮਨ ਮੁਸਲਮਾਨ ਰੋਇਆ

ਰਾਵੀ ਖਹਿ ਕੇ ਕਿਲੇ ਦੇ ਨਾਲ ਵਗਦੀ
ਕਰਨ ਖਾਤਰ ਇਸ਼ਨਾਨ ਦਾਤਾਰ ਚੱਲੇ
ਟੁੱਬੀ ਲਾ ਕੇ ਰਾਵੀ ਦਰਿਆ ਅੰਦਰ
ਨਾਸ਼ਵਾਨ ਇਹ ਛੱਡ ਸੰਸਾਰ ਚੱਲੇ
ਰਹੂ ਚਮਕਦਾ ਭਾਨੀ ਦਾ ਭਾਨ ਜੱਗ ਤੇ
ਜਿਹੜੇ ਧਰਮ ਖਾਤਰ ਆਪਾ ਵਾਰ ਚੱਲੇ
ਪ੍ਰੀਤ ਪਾ ਕੇ ਗੀਤ ਕੁਰਬਾਨੀਆਂ ਦੀ
ਮੁੱਢ ਬੰਨ ਸ਼ਹੀਦੀ ਅਵਤਾਰ ਚੱਲੇ

(੨)

ਜ਼ੁਲਮ ਤੂਫਾਨ ਸਮੇਂ ਨੂੰ ਤੱਕ ਕੇ
ਬਣ ਕੇ ਕਹਿਰ ਗੁਰਾਂ ਤੇ ਝੁੱਲੇ
ਬੇਇਨਸਾਫ ਦੀ ਤਕੜੀ ਅੰਦਰ
ਜਬਰ ਸਬਰ ਦੋਵੇਂ ਨੇ ਤੁਲੇ
ਤੱਤੀ ਤਵੀ ਤੇ ਤੱਤੀ ਰੇਤਾ
ਤੱਤੇ ਵਗਣ ਹਵਾ ਦੇ ਬੁੱਲੇ
ਸਾਰੇ ਕੱਠ ਹੋ ਕੇ ਤੱਤੇ
ਸੋਹਲ ਸਰੀਰ ਪਿੰਡ ਤੇ ਛੁੱਲ੍ਹੇ
ਚੰਦੂ ਚੰਦਰੇ ਦੇ ਲੱਗ ਆਖੇ
ਜ਼ੁਲਮ ਦੀ ਭੱਠੀ ਤਾਈ ਤੱਕੀ
ਇੱਟ ਚੁਬਾਰੇ ਵਾਲੀ ਜੇਹੜੀ
ਵਿਚ ਮੋਰੀ ਦੇ ਲਾਈ ਤੱਕੀ

ਨਾਚ ਨਚਾਇਆ ਹੋਣੀ ਨੂੰ ਜਿਸ
ਰਹਿਬਰਾ ਤੇਰੀ ਜਵਾਨੀ ਤੱਕੀ
ਜਬਰ ਜ਼ੁਲਮ ਹੰਕਾਰ ਦੇ ਵਾਲੀ
ਚੰਦੂ ਦੀ ਮਨਮਾਨੀ ਤੱਕੀ
ਮਨਸੂਰਾਂ ਦੇ ਬੁੱਲ੍ਹਾਂ ਉੱਤੇ
ਤੜਫ ਰਹੀ ਹੈਰਾਨੀ ਤੱਕੀ
ਨਾ ਹੋਈ ਨਾ ਅੱਗੇ ਹੋਣੀ
ਤੇਰੀ ਉਹ ਕੁਰਬਾਨੀ ਤੱਕੀ
ਅਣਖ ਤੇ ਗੈਰਤ ਟੁੰਬਣ ਵਾਲਾ
ਤੇਰੇ ਜਿਹਾ ਨਹੀਂ ਸਾਨੀ ਹੋਣਾ
ਤੇਰੇ ਵਾਂਗੂੰ ਨਹੀਂ ਦੁਨੀਆਂ ਤੇ
ਬਲੀਦਾਨ ਦਾ ਦਾਨੀ ਹੋਣਾ

ਕੁਰਬਾਨੀ ਦੇ ਰਾਹੇ ਤੁਰਿਉਂ
ਛੱਡ ਨਾ ਫੁੱਲਾਂ ਨੂੰ ਖਾਰਾਂ ਉੱਤੇ
ਕੁਰਬਾਨੀ ਲਈ ਪੈਰ ਧਰੇ ਨੇ
ਮਘਦੇ ਹੋਏ ਅੰਗਆਰਾਂ ਉੱਤੇ
ਤੇਰੀ ਸੋਹਲ ਜਵਾਨੀ ਨੱਚੀ
ਤਲਵਾਰਾਂ ਦੀਆਂ ਧਾਰਾਂ ਉੱਤੇ
ਤੇਰਾ ਮੁੱਖੜਾ ਖਿੜਿਆ ਦਿਸਿਆ
ਜ਼ੁਲਮ ਦੇ ਕਹਿਰੀ ਵਾਰਾਂ ਉੱਤੇ
ਤੇਰੇ ਮੂੰਹ 'ਤੇ ਸੂਰਮਿਆਂ ਵਾਲੀ
ਇਨਸਾਨਾਂ ਇਨਸਾਨੀ ਤੱਕੀ
ਮੁੱਢ ਸ਼ਹੀਦੀ ਦਾ ਜਿਸ ਬੰਨ੍ਹਿਆਂ
ਤੇਰੀ ਉਹ ਕੁਰਬਾਨੀ ਤੱਕੀ

ਤੇਰੇ ਜਾਮ ਸ਼ਹਾਦਤ ਵਿਚੋਂ
ਮਸਤੀ ਭਰੇ ਹੁਲਾਰੇ ਤੱਕੇ
ਧਰਮ ਲਈ ਕੁਰਬਾਨ ਹੋਣ ਲਈ
ਸ਼ਹਾਦਤ ਭਰੇ ਹੁੰਗਾਰੇ ਤੱਕੇ
ਦੇਸ ਕੌਮ ਤੇ ਧਰਮ ਦੀ ਖਾਤਰ
ਭਖੇ ਜੋਸ਼ ਅੰਗਆਰੇ ਤੱਕੇ
ਮਰ ਮਿਟਣ ਲਈ ਅਣਖੀ ਸੂਰੇ
ਤੇਰੇ ਏਸ ਦੀਦਾਰੇ ਤੱਕੇ
ਤੇਰੀ ਸ਼ਾਂਤ ਸ਼ਹਾਦਤ ਵਰਗਾ
ਉਠਿਆ ਕੋਈ ਤੂਫਾਨ ਨਾ ਅੱਗੇ
ਤੇਰੇ ਵਾਂਗੂੰ ਇਸ ਦੁਨੀਆਂ ਵਿਚ
ਹੋਇਆ ਕੋਈ ਕੁਰਬਾਨ ਨਾ ਅੱਗੇ

ਕੁਰਬਾਨੀ ਦਾ ਸਬਕ ਪੜ੍ਹਾਇਆ
ਨਹੀਂ ਡਰੇ ਤਲਵਾਰਾਂ ਕੋਲੋਂ
ਖੇਡ ਗਏ ਉਹ ਜਾਨਾਂ ਉਤੇ
ਲੰਘੇ ਜੇਹੜੇ ਖਾਰਾਂ ਕੋਲੋਂ
ਪਿਛਲੇ ਇਤਿਹਾਸ ਦਾ ਵਰਕਾ
ਏਨਾ ਲਹੂ ਲੁਹਾਨ ਨਹੀਂ ਹੋਇਆ
ਤੇਰੇ ਵਾਂਗੂੰ ਪ੍ਰੀਤ ਆਖਦਾ
ਹੋਰ ਕੋਈ ਕੁਰਬਾਨ ਨਹੀਂ ਹੋਇਆ

# ਬ੍ਰਹਮਗਿਆਨ, ਭਗਤੀ ਅਤੇ ਗੁਰਬਾਣੀ

*-ਸਵਾਮੀ ਬ੍ਰਹਮਦੇਵ 'ਉਦਾਸੀ'*



ਭਾਵ ਹੇ ਸ੍ਰੀ ਕ੍ਰਿਸ਼ਨ! ਤੁਹਾਡੇ ਰੂਪ ਦੀ ਗੀਤ ਕੁਝ ਉਪਮਾ ਰਹਿਤ ਹੀ ਹੈ ਜਿਉਂ ਜਿਉਂ ਵੇਖਦੀ ਹਾਂ ਤਿਉਂ ਤਿਉਂ ਵੇਖੀ ਹੀ ਜਾਂਦੀ ਹਾਂ ਅਤੇ ਹਰ ਵਾਰ ਤੁਸੀਂ ਹੋਰ ਨਵੇਂ-ਨਵੇਂ ਤੇ ਪਿਆਰੇ ਦਿਸਦੇ ਹੋ। ਦੂਜੀ ਮੇਰੀਆਂ ਇਹਨਾਂ ਅੱਖਾਂ ਨੂੰ ਇਹ ਅਨੋਖੀ ਆਦਤ ਪੈ ਗਈ ਹੈ ਕਿ ਇਹ ਆਪ ਨੂੰ ਵੇਖੇ ਬਗੈਰ ਰੱਜਦੀਆਂ ਹੀ ਨਹੀਂ। ਫਿਰ ਤੁਸੀਂ ਕਹੋਗੇ ਕਿ ਮੈਂ ਕੁਝ ਸ਼ਰਮ ਮੰਨਾਂ, ਸੋਚਾਂ, ਸੰਕੋਚ ਕਰਾਂ, ਆਪਣੇ ਜੀਵ ਨੂੰ ਲੋਕ ਲਾਜ ਤੋਂ ਬਚਾਵਾਂ ਪਰ ਪਿਆਰੇ ਠਾਕੁਰ ਜੀ! ਮੇਰੇ ਪਾਸ ਇੱਕ ਜੀਵ ਸੀ ਉਹ ਤਾਂ ਮੈਂ ਤੁਹਾਡੇ ਉਪਰ ਵਾਰ ਦਿੱਤਾ ਹੁਣ ਸੋਚ ਅਤੇ ਸੰਕੋਚ ਵਾਸਤੇ ਕੀਹਦਾ ਸਹਾਰਾ ਤੱਕੀਏ ? ਤੁਹਾਡੀ ਰੀਝ ਦੀ ਕੁਝ ਅਨੋਖੀ ਜਲਨ ਹੈ ਮੈਂ ਬਾਂਵਰੀ ਹੋਈ ਹੁਣ ਆਪਣੇ ਹੱਥੋਂ ਆਪ ਹੀ ਹਾਰ ਗਈ। ਏਥੇ ਮਹਾਂਕਵੀ ਭੂਸ਼ਣ ਜੀ ਦੇ ਨਿੰਦਾ ਵਯਾਜ ਉਸਤਤੀ ਤੋਂ ਉਲਟ ਉਸਤਤੀ ਵਯਾਜ ਨਿੰਦਾ ਅਲੰਕਾਰ ਸੁਜਾਨ ਘਣਾਨੰਦ ਜੀ ਨੇ ਵਰਤਿਆ ਹੈ। ਉਹ ਇਉਂ ਕਿ ਉਂਝ ਉਪਰੋਂ ਉਪਰੋਂ ਭਾਵੇਂ ਸਖੀ ਸਾਰਾ ਦੋਸ਼ ਆਪਣੇ ਉੱਪਰ ਲੈ ਰਹੀ ਹੈ ਪਰ ਅੰਦਰੋਂ ਦੋਸ਼ੀ ਦੇ ਕਟਹਿਰੇ ਵਿੱਚ ਸ਼ਾਮ ਸੁੰਦਰ ਨੂੰ ਹੀ ਖੜ੍ਹਾ ਕੀਤਾ ਜਾ ਰਿਹਾ ਹੈ ਕਿ ਸਾਰੇ ਸਿਆਪੇ ਦੀ ਜੜ੍ਹ ਹਜ਼ੂਰ ਆਪ ਹੀ ਹੋ।

ਤਰਸ ਆਉਂਦਾ ਹੈ ਉਹਨਾਂ ਆਲੋਚਕਾਂ ਉੱਪਰ ਜਿਹੜੇ ਇਸ ਰੱਬੀ ਬਿਰਹਾ ਨੂੰ ਪਛਾਣੇ ਬਗੈਰ ਹੀ ਗੋਪੀਆਂ ਦੇ ਪਰਮ ਪਵਿੱਤਰ ਪ੍ਰੇਮ ਨੂੰ ਆਪਣੀ ਗੰਦੀ ਸੋਚਣੀ ਨਾਲ ਦੂਸ਼ਿਤ ਕਰਦੇ ਹਨ। ਵੇਖੋ ਭਾਰਤ ਦੀ ਮਹਾਨ ਵਿਭੂਤੀ ਵੇਦਵਿਆਸ ਜੀ ਇਹਨਾਂ ਬਾਰੇ ਕੀ ਕਹਿੰਦੇ ਹਨ ਕਿ ਅਸਚਰਜ ਹੈ ਕਿ ਇਹਨਾਂ ਬ੍ਰਿਜਵਾਸੀ ਗੋਪ ਗੋਪੀਆਂ ਦੇ ਵੱਡੇ ਭਾਗ ਹਨ ਜਿਨ੍ਹਾਂ ਦੇ ਫਲਸਰੂਪ ਪਰਮਾਨੰਦ, ਮਾਧਵ, ਭਗਵਾਨ ਸ੍ਰੀ ਕ੍ਰਿਸ਼ਨ ਇਹਨਾਂ ਦੇ ਮਿੱਤਰ ਬਣੇ ਫਿਰਦੇ ਹਨ। ਇਹਨਾਂ ਤੋਂ ਜੂਠਾ ਟੁੱਕ ਤੇ ਖੱਟੀ ਲੱਸੀ ਦੀ ਘੁੱਟ ਮੰਗਦੇ ਹਨ। ਕਿਉਂਕਿ ਇਹ ਤਾਂ ਕਿਸੇ ਬ੍ਰਹਮ ਨਾਦ ਦੇ ਸਮੁੰਦਰ ਦੀ ਬੇ-ਅਥਾਹ ਖੋਜ ਵਿੱਚ ਗਵਾਚਣ ਵਾਲੇ ਅਗੰਮੀ ਲੋਕ ਹਨ।

'ਅਹੋ ਭਾ'

ਸੋ ਇਸ ਪ੍ਰਕਾਰ ਇਸ ਜੀਵ ਰੂਪੀ ਗੋਪੀ ਨੂੰ ਪ੍ਰਮਾਤਮਾ ਰੂਪ ਪਤੀ ਕ੍ਰਿਸ਼ਨ ਤੱਕ ਲੈ ਕੇ ਜਾਣ ਵਾਲਾ ਇਹ ਕੀਰਤਨ ਹੀ ਹੈ। ਇਸ ਕਰਕੇ ਗੁਰਬਾਣੀ ਨੇ ਕੀਰਤਨ ਨੂੰ ਕਈ ਕਰੋੜ ਕੋਹੇਨੂਰਾਂ ਤੋਂ ਵੱਧ ਨਿਰਮੋਲਕ ਹੀਰਾ ਆਖਿਆ ਹੈ। ਇਸਨੂੰ ਅਨੰਦ ਅਤੇ ਗੁਣਾਂ ਦਾ ਗਹਿਰ ਗੰਭੀਰ ਸਿੰਧੂ ਦੱਸਿਆ ਹੈ।

"ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥
ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥
"(ਪੰਨਾ ੮੯੩)"

ਭਗਵਾਨ ਦਾ ਧਿਆਨ, ਉਪਾਸਨਾ, ਵੰਦਨ, ਸਿਮਰਨ, ਚਿੰਤਨ, ਉਹਨਾਂ ਦੇ ਜੀਵਨ ਆਦਰਸ਼ਾਂ ਦਾ ਸ੍ਰਵਣ, ਉਹਨਾਂ ਦੁਆਰਾ ਕੀਤੀਆਂ ਲੀਲ੍ਹਾ ਜਾਂ ਚਰਿੱਤਰ ਗਾਥਾਵਾਂ ਦਾ ਵਾਰ-ਵਾਰ ਚੇਤੇ ਕਰਨਾ ਹੀ ਸਿਮਰਨ ਭਗਤੀ ਹੈ। ਭਗਤ ਧਰੂ, ਪ੍ਰਹਿਲਾਦ, ਬਿਦਰ, ਮਹਾਂਰਿਸ਼ੀ ਮਾਰਕੰਡੇ ਆਦਿ ਅਨੇਕ ਇਸਦੇ ਉਦਾਹਰਨ ਹਨ। ਮਨੁੱਖੀ ਸ਼ਕਤੀਆਂ ਵਿੱਚੋਂ ਸਿਮਰਨ ਹੀ ਇਕ ਅਜਿਹੀ ਸ਼ਕਤੀ ਹੈ ਜਿਹੜੀ ਮਨੁੱਖ ਨੂੰ ਹੋਰ ਜੂਨੀਆਂ ਤੋਂ ਅੱਡ ਕਰਦੀ ਹੈ। ਜਿਸਦੇ ਬਲ ਕਰਕੇ ਇਹ ਆਪਣੀ ਦੁਨੀਆਂ ਤਿਆਰ ਕਰਦਾ ਹੈ। ਗੁਜ਼ਰੇ ਸਮੇਂ ਦੇ ਅਨੁਭਵਾਂ ਨੂੰ ਹੀ ਆਪਣੇ ਆਦਰਸ਼ ਬਣਾਉਣ ਕਰਕੇ ਮਨੁੱਖ ਉੱਚੇ ਤੋਂ ਉਚਾ ਉਠਦਾ ਗਿਆ। ਹੋਰ ਖਾਣਾ ਪੀਣਾ ਤੇ ਪਹਿਰਨਾ ਕੋਈ ਵਡਿਆਈ ਵਾਲੀ ਗੱਲ ਨਹੀਂ। ਸਾਡੇ ਨਾਲੋਂ ਤਾਜ਼ੇ, ਰੋਗਹੀਨ, ਸਵੱਛ ਤੇ ਵੰਨ ਸੁਵੰਨੇ ਫਲ ਪੰਛੀਆਂ ਨੂੰ ਖਾਣ ਨੂੰ ਮਿਲਦੇ ਹਨ। ਮਿਲਾਵਟ ਤੇ ਰੋਗ ਰਹਿਤ ਦੁੱਧ ਕੱਟੇ ਵੱਛੇ ਪੀ ਜਾਂਦੇ ਹਨ। ਮੋਰ ਵਰਗੀ ਪੁਸ਼ਾਕ ਸਾਨੂੰ ਮਿਲ ਹੀ ਨਹੀਂ ਸਕਦੀ। ਇਸ ਕਰਕੇ ਮਨੁੱਖ ਨੂੰ ਪ੍ਰਮਾਤਮਾ ਨੇ ਇੱਕ ਯਾਦ ਦੀ ਹੀ ਵਡਿਆਈ ਬਖ਼ਸ਼ੀ ਹੈ। ਜਿਸਦੇ ਆਸਰੇ ਇਹ ਸਾਰੀ ਸ੍ਰਿਸ਼ਟੀ ਦਾ ਸਰਦਾਰ ਅਖਵਾਉਂਦਾ ਹੈ ਅਤੇ ਓਸੇ ਯਾਦ ਨੂੰ ਜਦੋਂ ਇਹ ਪ੍ਰਮਾਤਮਾ ਦੇ ਸਿਮਰਨ ਵਾਲੇ ਪਾਸੇ ਲਾ ਦਿੰਦਾ ਹੈ ਤਾਂ ਉਹ ਸਿਮਰਨ ਭਗਤੀ ਬਣ ਜਾਂਦੀ ਹੈ। ਉਹ ਵੀ ਜੇ ਕਿਸੇ ਇੱਛਾ ਨੂੰ ਮੁੱਖ ਰੱਖਕੇ ਕੀਤੀ ਜਾਵੇ ਤਾਂ ਸਕਾਮ ਭਗਤੀ ਹੈ। ਸਵਾਰਥ ਭਰਿਆ ਪ੍ਰੇਮ ਭਾਵ ਜੇ ਲੋੜ ਹੈ ਤਾਂ ਮੰਦਰ ਚਲੇ ਗਏ ਜਦੋਂ ਕੰਮ ਨਿੱਕਲ ਗਿਆ ਤਾਂ ਇਹ ਰੱਬ ਨੂੰ ਭੁੱਲਣ ਵਿੱਚ ਵੀ ਦੇਰ ਨਹੀਂ ਲਾਉਂਦਾ। ਏਸੇ ਵਾਸਤੇ ਮਹਾਂਪੁਰਖਾਂ ਨੇ ਨਿਸ਼ਕਾਮ ਸਿਮਰਨ ਨੂੰ ਹੀ ਉੱਚਾ ਥਾਂ ਦਿੱਤਾ ਹੈ। ਇਸਦੇ ਮੁਕਾਬਲੇ ਪਸ਼ੂ ਜੋਨੀ ਵੱਲ ਝਾਤੀ ਮਾਰਕੇ ਵੇਖੋ। ਇੱਕ ਬੈਲ ਨੂੰ ਸਵੇਰ ਤੋਂ ਲੈ ਕੇ ਸ਼ਾਮ ਤੱਕ ਕਿਸੇ ਪਾਸੇ ਗੱਡੇ ਜੋੜਿਆ ਜਾਂਦਾ ਹੈ, ਕਦੇ ਹਲ

ਜੋਤਨ ਦਾ ਕੰਮ ਲਿਆ ਜਾਂਦਾ ਹੈ, ਕਦੇ ਇਹ ਹਲਟਾਂ ਨੂੰ ਖਿੱਚਦਾ ਹੈ, ਕਦੇ ਕੋਹਲੂ ਨੂੰ। ਪਰ ਖਾਣ ਨੂੰ ਕੀ ਮਿਲਦਾ ਹੈ।-ਸੁੱਕੀ ਤੂੜੀ। ਦਿਨ ਭਰ ਫਿਟਕਾਰਾਂ, ਗਾਲ੍ਹਾਂ ਤੇ ਡੰਡੇ। ਏਸੇ ਲਈ ਕਬੀਰ ਜੀ ਆਖਦੇ ਹਨ ਕਿ ਜਦੋਂ ਚਾਰ ਪੈਰ ਅਤੇ ਦੋ ਸਿੰਗਾਂ ਵਾਲੀ ਪਸ਼ੂ ਜੋਨੀ ਨੂੰ ਪ੍ਰਾਪਤ ਹੋਵੇਂਗਾ, ਉਠਦੇ ਬੈਠਦਿਆਂ ਡਾਂਗਾਂ ਪੈਣਗੀਆਂ, ਕੋਧਰੇ ਦਾ ਭੂਸਾ ਖਾਣ ਨੂੰ ਮਿਲੇਗਾ ਫਿਰ ਸਿਵਾਇ ਸਿਰ ਧੁਨਣ ਦੇ ਹੋਰ ਕੁਝ ਨਹੀਂ ਮਿਲਣਾ। ਪ੍ਰਭੂ ਗੁਣ ਗਾਉਣ ਦਾ ਐ ਮਨੁੱਖ! ਹੁਣ ਹੀ ਸਮਾਂ ਹੈ। ਅਹੁ ਦੇਖੋ ਇੱਕ ਗਊ ਨੂੰ ਚੋਣ ਵਾਸਤੇ ਉਸਦੇ ਹੇਠਾਂ ਉਸਦਾ ਬਛੜਾ ਛੱਡਿਆ ਜਾ ਰਿਹਾ ਹੈ ਪਰ ਇਹ ਕੀ ? ਜਿਹੜਾ ਦੁੱਧ ਉਸਨੇ ਆਪਣੇ ਵੱਛੇ ਲਈ ਆਪਣੇ ਥਣਾਂ ਵਿੱਚ ਉਤਾਰਿਆ ਸੀ ਉਹ ਤਾਂ ਗਵਾਲਾ ਚੋਣ ਲੱਗ ਪਿਆ। ਉਸਦੇ ਢਿੱਡੋਂ ਜਾਏ ਨੂੰ ਖਿੱਚ ਕੇ ਪਰ੍ਹੇ ਕਰ ਦਿੱਤਾ। ਸੋਚੋ ਜੇ ਇਹ ਘਟਨਾ ਕਿਸੇ ਨਰ ਤਨ ਧਾਰੀ ਮਾਂ ਨਾਲ ਹੁੰਦੀ ਤਾਂ ਉਹਦਾ ਹਿਰਦਾ ਕਿਵੇਂ ਵਲੂੰਧਰਿਆ ਜਾਂਦਾ ? ਤੇ ਉਹ ਪਤਾ ਨਹੀਂ ਕਿੰਨਾ ਪਿੱਟਾ ਪਿਟੱਊਆ ਕਰਦੀ ? ਪਰ ਇਹ ਵਿਚਾਰੀ ਗਾਂ ਮਾਂ ਕੁਝ ਨਹੀਂ ਬੋਲ ਸਕਦੀ। ਦੂਜੇ ਬੰਨੇ ਉਸ ਜਲ ਵਿੱਚ ਤਰਦੀ ਮਛਲੀ ਨੂੰ ਵੇਖੋ ਕਿਵੇਂ ਛਾਲਾਂ ਮਾਰਦੀ ਹੈ? ਕਿਤਨੀ ਸੋਹਣੀ ਲੱਗਦੀ ਹੈ। ਹੁਣ ਜ਼ਰਾ ਝਾਤ ਮਾਰੋ ਇਸਨੂੰ ਫਾਹੁਣ ਵਾਸਤੇ ਜਾਂ ਫਸਾਉਣ ਵਾਸਤੇ ਜਾਲ ਵਾਲੇ ਜਾਲੀ ਨੇ ਇੱਕ ਮਾਸ ਦਾ ਟੁੱਕੜਾ ਇਸ ਵੱਲ ਸੁੱਟਿਆ ਹੈ ਇਹ ਭੋਲੀ ਉਸਨੂੰ ਰੱਬੀ ਖੁਰਾਕ ਸਮਝ ਕੇ ਓਧਰ ਨੱਠ ਤੁਰੀ ਪਰ ਉਸ ਵਿਚ ਤਾਂ ਬੜੀ ਭਿਅੰਕਰ ਕੁੰਡੀ ਲੱਗੀ ਹੋਈ ਸੀ। ਉਹ ਇਸਦਾ ਜਬਾੜਾ ਪਾੜ ਕੇ ਨਿਕਲ ਗਈ ਤੇ ਜਦੋਂ ਇਹ ਤੜਫੀ ਤਾਂ ਸ਼ਿਕਾਰੀ ਨੇ ਬਾਹਰ ਖਿੱਚ ਲਿਆ। ਕੋਈ ਪੇਸ਼ ਨਹੀਂ ਜਾਂਦੀ ਵਿਚਾਰੀ ਦੀ। ਪਰ ਇਹ ਤਾਂ ਅਨਜਾਣ ਸੀ, ਅਗਿਆਨੀ ਸੀ ਪਰ ਇਹ ਜਿਹੜਾ ਆਪਣੇ ਆਪ ਨੂੰ ਅਤਿ ਕੁਲੀਨ, ਚਤੁਰ ਸਿਆਣਾ ਸਮਝਣ ਵਾਲਾ ਮਨੁੱਖ ਹੈ ਇਹ ਤਾਂ ਜਾਣ ਬੁੱਝਕੇ ਫਸਦਾ ਹੈ। ਮਛਲੀ ਬਾਰੇ ਗੁਰਬਾਣੀ ਦਾ ਕਥਨ ਪੜ੍ਹਕੇ ਵੇਖੋ–

"ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ॥
(ਪੰਨਾ ੫੫)"

ਅਹੁ ਦੇਖੋ ਅਸਮਾਨ ਵਿਚ ਪੰਛੀ ਉਡੇ ਜਾ ਰਹੇ ਹਨ। ਹੇਠਾਂ ਝਾਤ ਪਾਈ ਤਾਂ ਚਿੱਟੇ ਚੌਲ ਖਿੰਡੇ ਹੋਏ ਦਿਸੇ। ਢਿੱਡੋਂ ਭੁੱਖਿਆਂ ਨੇ ਛਾਲਾਂ ਮਾਰ ਦਿੱਤੀਆਂ। ਪਰ ਆਇ ਹਾਇ! ਵਿਚਾਰਿਆਂ ਨੇ ਚੋਗ ਤਾਂ ਵੇਖੀ ਪਰ ਜਾਲ ਨਾ ਵੇਖਿਆ। ਢਿੱਡ ਭਰਨ ਦੀ ਬਜਾਇ, ਸੰਤੁਸ਼ਟੀ ਦਾ ਸੁੱਖ ਮਿਲਣ ਦੀ ਥਾਂ ਪੰਖ ਟੁੱਟ ਗਏ, ਗਲ ਫਾਹੀ ਪੈ ਗਈ ਤੇ ਕਿਸੇ ਹੋਰ ਦੀ ਭੁੱਖ ਬੁਝਾਉਣ ਦਾ ਬਾਇਸ ਬਣੇ। ਸਤਿਗੁਰੂ ਇਸ ਘਟਨਾ ਨੂੰ ਇੰਝ ਬਿਆਨ ਕਰਦੇ ਹਨ–

"ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥
ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ॥
(ਪੰਨਾ ੬੩੪)"

ਇਸ ਲਈ ਮਾਨਵ ਦਾ ਜਾਮਾ ਹੀ ਇੱਕ ਅਜਿਹਾ ਵਰਦਾਨ ਹੈ ਜੋ ਇਸਨੂੰ ਸਦਾ ਸੁਖ, ਅਖੰਡ ਅਨੰਦ ਤੇ ਖੇੜੇ ਖੁਸ਼ੀਆਂ ਦੇ ਸਕਦਾ ਹੈ। ਇਸਦਾ ਇਹ ਦੇਵਤਿਆਂ ਨਾਲੋਂ ਵੀ ਦੁਰਲਭ ਮਨੁੱਖ ਦਾ ਜਨਮ ਸਾਰਥਕ ਅਤੇ ਸਫਲ ਹੋ ਸਕਦਾ ਹੈ। ਨੌਵੇਂ ਸਤਿਗੁਰੂ ਆਖਦੇ ਹਨ–

"ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥
(ਪੰਨਾ ੧੪੨੭)"

ਇਸ ਲਈ ਸਾਰੇ ਸਤਿਗ੍ਰੰਥ ਏਸੇ ਗੱਲ ਉਪਰ ਵਾਰ-ਵਾਰ ਜ਼ੋਰ ਦਿੰਦੇ ਹਨ ਕਿ ਹੇ ਰਾਹੋਂ ਕੁਰਾਹ ਪਏ ਮਾਨਵ। ਤੂੰ ਉਸ ਪ੍ਰਭੂ ਦਾ ਜਾਪ ਕਰ, ਸਿਮਰਨ ਕਰ, ਉਸਨੂੰ ਚੇਤੇ ਕਰ, ਉਸਦੇ ਚਰਨਾਂ ਨਾਲ ਪ੍ਰੀਤ ਕਰ। ਇਸਦੇ ਪ੍ਰਥਾਇ ਰਾਗ ਮਾਰੂ ਦੇ ਪੰਨਾ ੧੦੮੦ ਉਪਰ ਪੰਜਵੇਂ ਸਤਿਗੁਰਾਂ ਦਾ ਇੱਕ ਅਜਿਹਾ ਸ਼ਬਦ ਹੈ ਜਿਹੜਾ ਸਿਮਰਨ ਦੀ ਮਹਿਮਾ ਦੇ ਨਾਲ-ਨਾਲ ਦੂਜੀਆਂ ਭਗਤੀਆਂ ਦੀ ਵੀ ਵਿਆਖਿਆ ਕਰਦਾ ਜਾਂਦਾ ਹੈ–

"ਪ੍ਰਭ ਸਮਰਥ ਸਰਬ ਸੁਖ ਦਾਨਾ॥
ਸਿਮਰਉ ਨਾਮੁ ਹੋਹੁ ਮਿਹਰਵਾਨਾ॥
ਹਰਿ ਦਾਤਾ ਜੀਅ ਜੰਤ ਭੇਖਾਰੀ
ਜਨੁ ਬਾਂਛੈ ਜਾਚੰਗਨਾ॥੧॥
ਮਾਗਉ ਜਨ ਧੂਰਿ ਪਰਮ ਗਤਿ ਪਾਵਉ॥
ਜਨਮ ਜਨਮ ਕੀ ਮੈਲੁ ਮਿਟਾਵਉ॥
ਦੀਰਘ ਰੋਗ ਮਿਟਹਿ ਹਰਿ ਅਉਖਧਿ
ਹਰਿ ਨਿਰਮਲਿ ਰਾਪੈ ਮੰਗਨਾ॥੨॥
ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ॥
ਏਕਤਾ ਓਟ ਤਜਉ ਬਿਖੁ ਕਾਮੀ॥
ਨਿਵਿ ਨਿਵਿ ਪਾਇ ਲਗਉ ਦਾਸ ਤੇਰੇ
ਕਰਿ ਸੁਕ੍ਰਿਤੁ ਨਾਹੀ ਸੰਗਨਾ॥੩॥
ਰਸਨਾ ਗੁਣ ਗਾਵੈ ਹਰਿ ਤੇਰੇ॥
ਮਿਟਹਿ ਕਮਾਤੇ ਅਵਗੁਣ ਮੇਰੇ॥

ਸਿਮਰਿ ਸਿਮਰਿ ਸੁਆਮੀ ਮਨੁ ਜੀਵੈ
ਪੰਚ ਦੂਤ ਤਜਿ ਤੰਗਨਾ॥੪॥
ਚਰਨ ਕਮਲ ਜਪਿ ਬੋਹਿਥਿ ਚਰੀਐ॥
ਸੰਤਸੰਗਿ ਮਿਲਿ ਸਾਗਰੁ ਤਰੀਐ॥
ਅਰਚਾ ਬੰਦਨ ਹਰਿ ਸਮਤ ਨਿਵਾਸੀ
ਬਾਹੁੜਿ ਜੋਨਿ ਨ ਨੰਗਨਾ॥੫॥
ਦਾਸ ਦਸਨ ਕੋ ਕਰਿ ਲੇਹੁ ਗੋੁਪਾਲਾ॥
ਕ੍ਰਿਪਾ ਨਿਧਾਨ ਦੀਨ ਦਇਆਲਾ॥
ਸਖਾ ਸਹਾਈ ਪੂਰਨ ਪਰਮੇਸੁਰ
ਮਿਲੁ ਕਦੇ ਨ ਹੋਵੈ ਭੰਗਨਾ॥੬॥
ਮਨੁ ਤਨੁ ਅਰਪਿ ਧਰੀ ਹਰਿ ਆਗੈ॥
ਜਨਮ ਜਨਮ ਕਾ ਸੋਇਆ ਜਾਗੈ॥
ਜਿਸ ਕਾ ਸਾ ਸੋਈ ਪ੍ਰਤਿਪਾਲਕੁ
ਹਤਿ ਤਿਆਗੀ ਹਉਮੈ ਹੰਤਨਾ॥੭॥

ਇਸਦਾ ਸੰਖੇਪ ਭਾਵ ਹੈ ਕਿ ਉਹ ਪ੍ਰਭੂ ਸਰਬ ਸੁੱਖਾਂ ਦਾ ਦਾਤਾ ਤੇ ਸਮਰੱਥ ਹੈ। ਉਸਦਾ ਨਾਮ ਵੀ ਤਾਂ ਸਿਮਰਿਆ ਜਾਂਦਾ ਹੈ ਜੇ ਉਹ ਮਿਹਰਬਾਨ ਹੋਵੇ। ਹੇ ਸਾਰੇ ਜੜ੍ਹ ਚੇਤਨ ਜੀਵ ਜੰਤੂਆਂ ਦੀ ਮਨੋ ਅਭਿਲਾਸ਼ਾ ਪੂਰੀ ਕਰਨ ਵਾਲੇ ਭਗਵਾਨ! ਅਸੀਂ ਤੇਰੇ ਦਰ ਦੇ ਭਿਖਾਰੀ ਤੇ ਜਾਚਕ ਹਾਂ, ਅਸੀਂ ਤੇਰੇ ਚਰਨਾਂ ਦੀ ਉਹ ਧੂੜ ਜਾਂ ਪਿਆਰ ਮੰਗਦੇ ਹਾਂ ਜਿਸ ਨਾਲ ਬੜੇ ਵੱਡੇ-ਵੱਡੇ ਰਿਸ਼ੀ ਮੁਨੀ ਸਿੱਧ ਸਾਧਕ ਅਤੇ ਪਾਪੀ ਪ੍ਰਾਣੀ ਵੀ ਪਰਮਗਤੀ ਦੇ ਅਧਿਕਾਰੀ ਬਣੇ। ਤੂੰ ਸਾਨੂੰ ਉਹ ਜਗਤ ਵਿਲੱਖਣ ਭਗਤੀ ਦਾਨ ਕਰਕੇ ਜਨਮਾਂ-ਜਨਮਾਂ ਦੀ ਮੈਲ ਨੂੰ ਮਿਟਾ ਦੇ। ਤੇਰੇ ਉਸ ਨਿਰਮਲ ਹਰੀ ਨਾਮ ਦੇ ਜਪਣ ਨਾਲ ਦੀਰਘ ਰੋਗ ਵੀ ਮਿਟ ਸਕਦੇ ਹਨ। ਕਿਉਂਕਿ ਤੇਰੇ ਨਾਮ ਜਾਪ ਨਾਲੋਂ ਕੋਈ ਵੱਡੀ ਔਸ਼ਧੀ ਅੱਜ ਤੱਕ ਦੁਨੀਆਂ ਵਿਚ ਬਣੀ ਹੀ ਨਹੀ। ਅਸੀਂ ਕੰਨਾਂ ਨਾਲ ਵੀ ਤੇਰਾ ਨਿਰਮਲ ਜਸ ਸ੍ਰਵਣ ਕਰਨਾ ਚਾਹੁੰਦੇ ਹਾਂ ਕਿਉਂਕਿ ਸ੍ਰਿਸ਼ਟੀ ਦੇ ਪਹਿਲੇ ਮਹਾਰਾਜੇ ਪ੍ਰਿਥੂ ਨੇ ਭਗਵਾਨ ਤੋਂ ਵੀ ਇਹੋ ਹੀ ਵਰ ਮੰਗਿਆ ਸੀ ਕਿ ਹੇ ਨਾਥ! ਮਹਾਂਪੁਰਖਾਂ ਦੇ ਹਿਰਦੇ ਰੂਪੀ ਮੁੱਖ ਵਿੱਚੋਂ ਨਿਕਲਣ ਵਾਲਾ ਆਪ ਜੀ ਦੇ ਚਰਨ ਕਮਲਾਂ ਦਾ ਯਸ਼ ਰੂਪੀ ਮਕਰੰਦ ਸ੍ਰਵਣ ਕਰਨ ਵਾਸਤੇ ਮੈਨੂੰ ਦਸ ਹਜ਼ਾਰ ਕੰਨ ਦੇ ਦਿਉ।

"ਕੋਟਿ ਕਰਨ ਦੀਜਹਿ ਪ੍ਰਭੂ ਪ੍ਰੀਤਮ
ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥
ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ
ਕਟੀਐ ਕਾਲ ਕੀ ਫਾਸੀ ਰਾਮ॥
(ਪੰਨਾ ੭੮੦)"

ਅੱਗੇ ਮਹਾਰਾਜ ਲਿਖਦੇ ਹਨ ਕਿ ਮਹਾਰਾਜ ਮੈਂ ਬਿਖ ਰੂਪ ਕਾਮਨਾ ਨੂੰ ਤਿਆਗ ਕੇ ਇੱਕ ਆਪ ਦੀ ਓਟ ਜਾਂ ਆਸਰਾ ਮੰਗਦਾ ਹਾਂ, ਮੈਂ ਆਪ ਜੀ ਦੇ ਦਾਸਾਂ ਦੇ ਚਰਨੀਂ ਲੱਗਕੇ ਅਨੰਤ ਅਨੰਤ ਪੁੰਨ ਇਕੱਠੇ ਕਰਨਾ ਚਾਹੁੰਦਾ ਹਾਂ। ਇਹ ਪਦ ਸੇਵਨ ਭਗਤੀ ਵੱਲ ਸਤਿਗੁਰੂ ਜੀ ਇਸ਼ਾਰਾ ਕਰਦੇ ਹਨ। ਇਸ ਪ੍ਰਥਾਇ ਵੀ ਗੁਰਬਾਣੀ ਵਿਚ ਬਹੁਤ ਉਪਦੇਸ਼ ਭਰੇ ਪਦ ਹਨ:

"ਚਰਨ ਕਮਲ ਕੀ ਆਸ ਪਿਆਰੇ॥
ਜਮਕੰਕਰ ਨਸਿ ਗਏ ਵਿਚਾਰੇ॥
(ਪੰਨਾ ੩੮੯)"

"ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪ੍ਰਸਾਦਿ॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥
(ਪੰਨਾ ੧੩੭੦)"

ਰਾਗ ਦੇਵਗੰਧਾਰੀ ਵਿਚ ਤਾਂ ਮਹਾਰਾਜ ਏਥੋਂ ਤੱਕ ਕਹਿੰਦੇ ਹਨ ਕਿ ਮੈਨੂੰ ਨਾ ਰਾਜ ਸੁੱਖ ਚਾਹੀਦਾ ਹੈ ਨਾ ਮੁਕਤ ਪਦ। ਬੱਸ ਸਿਰਫ ਆਪ ਦੇ ਚਰਨ ਕਮਲਾਂ ਦੀ ਪ੍ਰੀਤ ਹੀ ਲੋੜੀਂਦੀ ਹੈ :

"ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ॥
ਅਤਿ ਸੁੰਦਰ ਮਨਮੋਹਨ ਪਿਆਰੇ ਸਭਹੂ ਮਧਿ ਨਿਰਾਰੇ॥
(ਪੰਨਾ ੫੩੪)"

"ਚਰਨ ਕਮਲ ਜਾ ਕਾ ਮਨੁ ਰਾਪੈ॥
ਸੋਗ ਅਗਨਿ ਤਿਸੁ ਜਨ ਨ ਬਿਆਪੈ॥ (ਪੰਨਾ ੬੮੪)"

ਅੱਗੇ ਆਖਦੇ ਹਨ ਕਿ ਚਰਨਾਂ ਕਮਲਾਂ ਦੀ ਪ੍ਰੀਤ ਦੀ ਰੀਤ ਸੰਤਾਂ ਦੇ ਮਨ ਨੂੰ ਚੰਗੀ ਲੱਗਦੀ ਹੈ। ਉਹ ਕਿਸੇ ਹੋਰ ਦੂਜੇ ਭਾਵ ਨੂੰ, ਭਾਵਨਾ ਜਾਂ ਪਿਆਰ ਨੂੰ ਅਨੀਤ ਅਰਥਾਤ ਨਖਿੱਧ ਸਮਝਦੇ ਹਨ।

"ਚਰਨ ਕਮਲ ਸਿਉ ਲਾਗੀ ਪ੍ਰੀਤਿ॥
ਭਗਤਿ ਕਰਉ ਪ੍ਰਭ ਕੀ ਨਿਤ ਨੀਤਿ॥
(ਪੰਨਾ ੨੮੯)"

ਗਰਭ ਵਾਸ, ਨਰਕ ਕੁੰਡ, ਸੰਸਾਰ ਸਾਗਰ ਤੋਂ ਪਾਰ ਲੰਘਣ ਵਾਸਤੇ ਤੇ ਜਮਾਂ ਦੀ ਤ੍ਰਾਸ ਨੂੰ ਬਿਦਾਰਨ ਨਿਵਾਰਨ ਵਾਸਤੇ ਵੀ ਮਹਾਰਾਜ ਚਰਨ ਕਮਲ ਦੀ ਪ੍ਰੀਤ ਨੂੰ ਹੀ ਵਡਿਆਉਂਦੇ ਹਨ।

"ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੈ॥
ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੈ॥
(ਪੰਨਾ ੨੧੦)"

(ਚਲਦਾ)

# ਭਾਈ ਬਲਜੀਤ ਸਿੰਘ ਗੁਰਮੀਤ ਸਿੰਘ

*—ਪਦਮਸ਼੍ਰੀ ਭਾਈ ਨਿਰਮਲ ਸਿੰਘ ਖਾਲਸਾ*



ਇਸ ਲੇਖ ਦੇ ਲੇਖਕ ਪਦਮ ਸ੍ਰੀ ਭਾਈ ਸਾਹਿਬ ਨਿਰਮਲ ਸਿੰਘ ਖਾਲਸਾ ਖੁਦ ਚੋਟੀ ਦੇ ਗਾਇਕ ਕਲਾਕਾਰ, ਸ਼੍ਰੋਮਣੀ ਰਾਗੀ ਅਤੇ ਸੰਸਾਰ ਪ੍ਰਸਿਧ ਸੰਗੀਤਕਾਰ ਹਨ। ਸ੍ਰੀ ਦਰਬਾਰ ਸਾਹਿਬ ਅਮ੍ਰਿਤਸਰ ਦੇ ਉਤਕ੍ਰਿਸ਼ਟ ਹਜ਼ੂਰੀ ਰਾਗੀ ਹੋਣ ਦੇ ਨਾਲ ਨਾਲ ਹੀ ਆਪ ਭਾਰਤੀ ਸ਼ਾਸਤ੍ਰੀ ਸੰਗੀਤ ਦੇ ਮਹਾਂ ਵਿਦਵਾਨ ਕਲਾਕਾਰ, ਪਾਰਖੂ ਅਤੇ ਕਲਾ ਦਾ ਭੰਡਾਰ ਹਨ। ਕੀਰਤਨ ਵਿਚ ਆਪ ਦੀ ਭਰਵੀਂ ਮਿਠੀ ਆਵਾਜ਼ ਧੁਰ ਅੰਤਰ ਆਤਮਾ ਨੂੰ ਅੰਦੋਲਿਤ ਕਰਦੀ ਹੈ। ਮਸ਼ਹੂਰ ਗ਼ਜ਼ਲ ਗਾਇਕ ਜਨਾਬ ਗੁਲਾਮ ਅਲੀ ਸਾਹਿਬ (ਪਾਕਿਸਤਾਨ) ਨਾਲ ਮਿਲ ਕੇ ਵੀ ਆਪ ਸੰਗੀਤ ਕਾਰਜ ਕਰ ਰਹੇ ਹਨ। ਅਨੇਕਾਂ ਹੀ ਉਚਤਮ ਸਰਕਾਰੀ ਗੈਰ ਸਰਕਾਰੀ ਮਾਨ ਸਨਮਾਨਾਂ ਨਾਲ ਆਭੂਸ਼ਿਤ ਬਹੁਤ ਹੀ ਆਜਿਜ਼, ਨਿਮਰ ਮਿੱਠ ਬੋਲੜੇ ਅਤੇ ਹਰਮਨਪਿਆਰੀ ਹਸਤੀ ਭਾਈ ਸਾਹਿਬ ਨਿਰਮਲ ਸਿੰਘ ਜੀ ਦਾ ਇਕ ਹੋਰ ਬਹੁ ਮੁੱਲਾ ਗੁਣ ਹੈ ਜੋ ਆਪ ਆਪਣੇ ਵਿਚਾਰਾਂ ਨੂੰ ਕਲਮਬੰਦ ਕਰਨ ਦੀ ਅਤਿ ਉਤਮ ਯੋਗਤਾ ਰੱਖਦੇ ਹਨ। ਪੰਜਾਬੀ ਟ੍ਰਿਬਿਊਨ ਅਖ਼ਬਾਰ ਵਿਚ ਆਪ ਸਮਕਾਲੀ ਗੁਣੀਜਨਾਂ ਰਾਗੀ ਕਲਕਾਰਾਂ ਦੀ ਸ਼ਖ਼ਸੀਅਤ ਅਤੇ ਕਲਾ ਬਾਰੇ ਲਿਖ ਰਹੇ ਹਨ। ਆਪ ਦੀ ਹਰਮਨ ਪਿਆਰੀ ਲੇਖ ਲੜੀ ਦੇ ਹਾਰ ਵਿਚ ਬਤਾਲੀਵਾਂ ਲੇਖ, ਪ੍ਰਸਿਧ ਸੰਗੀਤਕਾਰ ਨੌਜਵਾਨ ਭਾਈ (ਸੰਤ) ਬਲਜੀਤ ਸਿੰਘ ਗੁਰਮੀਤ ਸਿੰਘ ਨਾਮਧਾਰੀ ਬਾਰੇ ਹੈ। ਬਲਜੀਤ ਸਿੰਘ ਜੀ ਜਿਥੇ ਸੰਗੀਤ ਵਿਦਿਆ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਖਾਸ ਉਲ ਖਾਸ ਪਿਆਰਿਆਂ ਵਿਚੋਂ ਹਨ ਉਥੇ ਉਹਨਾਂ ਨੇ ਸੰਗੀਤ ਅਭਿਆਸ ਤੋਂ ਇਲਾਵਾ ਨਿਜੀ ਜੀਵਨ ਨੂੰ ਪੂਰਾ ਗੁਰੂਮਤ ਅਨੁਸ਼ਾਸਨ ਵਿਚ ਵੀ ਢਾਲ ਰਖਿਆ ਹੈ, ਜੋ ਅੱਜ ਦੇ ਸੰਸਾਰ ਵਿਚ ਇਕ ਮਿਸਾਲੀ ਯਤਨ ਹੈ। ਬਹੁਤ ਸਾਰੀਆਂ ਸਾਰਥਕ ਮੁਲਵਾਨ ਟਿਪਣੀਆਂ ਨਾਲ ਲਬਾ-ਲਬ ਇਹ ਪਿਆਰਾ ਲੇਖ, ਭਾਈ ਸਾਹਿਬ ਨਿਰਮਲ ਸਿੰਘ ਜੀ ਖਾਲਸਾ ਅਤੇ ਪੰਜਾਬੀ ਟ੍ਰਿਬਿਊਨ ਦੇ ਧੰਨਵਾਦ ਨਾਲ ਅਸੀਂ ਪਾਠਕਾਂ ਦੇ ਸੇਵਾ ਵਿਚ ਪੇਸ਼ ਕਰ ਰਹੇ ਹਾਂ।

*— ਜਗਦੀਸ਼ ਸਿੰਘ ਵਰਿਆਮ*

ਮਹਾਨ ਗੁਰੂਆਂ ਦੀ ਦਿੱਤੀ ਹੋਈ ਮਹਾਨ ਗੁਰਮਤਿ ਸੰਗੀਤ ਸ਼ੈਲੀ ਦੀ ਜਦੋਂ ਵੀ ਗੱਲ ਤੁਰਦੀ ਹੈ ਤਾਂ ਅਜੋਕੇ ਸਮੇਂ 'ਚ ਇਸ ਬੇਸ਼ਕੀਮਤੀ ਸੰਗੀਤਕ ਸਰਮਾਏ ਨੂੰ ਜਿਸ ਢੰਗ, ਤਰੀਕੇ, ਸਲੀਕੇ, ਅਦਬ, ਜ਼ਿੰਮੇਵਾਰੀ, ਤਨਦੇਹੀ, ਨੇਕ ਨੀਅਤੀ, ਇਮਾਨਦਾਰੀ ਅਤੇ ਗੁਰੂ ਹੁਕਮਾਂ ਦੀ ਤਾਮੀਲ ਕਰਦਿਆਂ ਹੋਇਆਂ ਸਿੱਖ ਪੰਥ ਦੇ ਜੁਝਾਰੂ ਅੰਗ ਨਾਮਧਾਰੀ ਸੰਪਰਦਾ ਨੇ ਸਾਂਭਿਆ ਤੇ ਸਮੋਇਆ ਹੋਇਆ ਹੈ, ਉਹ ਵਾਕਿਆ ਹੀ ਕਾਬਲ-ਏ-ਤਾਰੀਫ਼ ਉੱਦਮ ਹੈ। ਬੇਸ਼ਕ ਅੱਜ ਦੇ ਦੌਰ 'ਚ ਕੁਝ ਕੁ ਨਾਦਾਨ ਤੇ ਆਪ ਮੁਹਾਰੇ ਕੀਰਤਨਕਾਰਾਂ ਨੇ ਇਸ ਅਦਭੁਤ ਤੇ ਰੂਹਾਨੀਅਤ 'ਚ ਲਬਰੇਜ਼ ਖ਼ੁਦਾਈ-ਨੂਰ 'ਚ ਰੰਗੀ ਹੋਈ ਗੁਰਮਤਿ ਸ਼ੈਲੀ ਨੂੰ ਖ਼ੋਰਾ ਜ਼ਰੂਰ ਲਾਇਆ ਹੋਇਆ ਹੈ ਤੇ ਜਿਸ ਤੋਂ ਬਹੁਤੇ ਪ੍ਰਬੰਧਕ ਸਾਹਿਬਾਨ ਵੀ ਡਾਹਢੇ ਅਵੇਸਲੇ ਹੋ ਕੇ ਚੇਤੰਨ ਨਹੀਂ ਹਨ। ਕਹਿੰਦੇ ਹਨ ਕਿ ਸੂਰਜ ਕਦੇ ਅਸਤ ਨਹੀਂ ਹੁੰਦਾ ਕਿਧਰੇ ਨਾ ਕਿਧਰੇ ਤੇ ਉਦੈ (ਚੜ੍ਹਿਆ) ਹੀ ਰਹਿੰਦਾ ਹੈ, ਇਸ ਲਈ ਜਿਸ ਸੂਰਜੀ ਕਿਰਣ ਦੀ ਮੈਂ ਆਪਣੇ ਜ਼ਹੀਨ, ਸਮਝਦਾਰ, ਸੂਝਵਾਨ ਤੇ ਗੁਰਮਤਿ ਸੰਗੀਤ ਦੀ ਮੱਸ ਰੱਖਣ ਵਾਲਿਆਂ ਪਾਠਕਾਂ ਨਾਲ ਸਾਂਝ ਕਰਨ ਜਾ ਰਿਹਾ ਹਾਂ ਉਹਨਾ ਦਾ ਕੋਈ ਜੁਆਬ ਜਾਂ ਤੋੜ ਬਦਲ ਨਹੀਂ। ਮੇਰੀ ਮੁਰਾਦ ਨਾਮਧਾਰੀ ਸੰਪਰਦਾ ਨਾਲ ਜੁੜੇ ਹੋਏ ਹੀਰਿਆਂ, ਭਾਈ ਬਲਜੀਤ ਸਿੰਘ ਅਤੇ ਭਾਈ ਗੁਰਮੀਤ ਸਿੰਘ ਤੋਂ ਹੈ। ਬਾਲ ਭਾਈ ਬਲਜੀਤ ਸਿੰਘ ਦਾ ਜਨਮ ੧੨ ਨਵੰਬਰ ੧੯੬੨ ਅਤੇ ਉਹਨਾਂ ਦੇ ਛੋਟੇ ਭਰਾ ਗੁਰਮੀਤ ਸਿੰਘ ਦਾ ਜਨਮ ੧੯ ਸਤੰਬਰ ੧੯੭੪ ਵਿਚ ਪਿਤਾ ਗੁਰਬਚਨ ਸਿੰਘ ਦੇ ਘਰ ਅਤੇ ਮਾਤਾ ਪ੍ਰੀਤਮ ਕੌਰ ਦੀ ਸੁਲੱਖਣੀ ਕੁੱਖ 'ਚੋਂ ਪਿੰਡ ਖਾਪੜ ਖੇੜੀ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਇਸ ਲਈ ਨਾਨਕਿਆਂ ਤੇ ਦਾਦਕਿਆਂ ਦੀ ਸ਼ੌਕੀਆ ਗਾਇਕੀ ਨੂੰ ਧਰੂ ਤਾਰੇ ਦੀ ਤਰ੍ਹਾਂ ਚਮਕਾਉਣ ਹਿੱਤ ਪਿਤਾ ਜੀ ਨੇ ਨਾਮਧਾਰੀ ਦਰਬਾਰ ਭੈਣੀ ਸਾਹਿਬ (ਲੁਧਿਆਣਾ) ਵਿਖੇ ਬਾਬਾ ਜਗਜੀਤ ਸਿੰਘ ਜੀ ਪਾਸ ਭੇਜ ਦਿੱਤਾ। ਸੰਗੀਤਕ ਤਾਲੀਮ ਦੇਣ ਤੋਂ ਪਹਿਲਾਂ ਬਾਬਾ ਜਗਜੀਤ ਸਿੰਘ ਹੁਰਾਂ ਫਕੀਰੀ ਬਚਨ ਕਰਦਿਆਂ ਮਾਤਾ-ਪਿਤਾ ਨੂੰ ਕਿਹਾ ਕਿ ਇਹਨਾਂ ਬਾਲਾਂ ਨੂੰ ਸਕੂਲੀ ਪੜ੍ਹਾਈ ਤਾਂ ਕਦੀ ਵੀ ਆ ਸਕਦੀ ਹੈ ਪਰ ਸੰਗੀਤ ਦੀ ਤਾਲੀਮ ਫੇਰ ਨਹੀਂ ਜੇ ਹੱਥ ਆਉਣੀ।

ਇਸ ਇਲਾਹੀ ਬਚਨ ਨੂੰ ਮੰਨਦਿਆਂ ਹੋਇਆਂ ਮਾਤਾ ਪਿਤਾ ਨੇ ਆਪਣੇ ਦੋਹਾਂ ਫਰਜ਼ੰਦਾਂ ਨੂੰ ਸੰਗੀਤ ਵਿੱਦਿਆ ਨੂੰ ਹੀ ਸੌਂਪ ਦਿੱਤਾ। ਜ਼ਿਕਰਯੋਗ ਹੈ ਕਿ ਨਾਮਧਾਰੀ ਸੰਸਥਾ ਦੇ ਮੁਖੀ ਬਾਬਾ ਜਗਜੀਤ ਸਿੰਘ ਖ਼ੁਦ ਉਸਤਾਦਾਂ ਦੇ ਉਸਤਾਦ ਤੇ ਸੰਗੀਤ ਦੇ ਬੇਤਾਜ ਬਾਦਸ਼ਾਹ ਅਤੇ ਵੱਡੇ ਕਦਰਦਾਨਾਂ

ਤੇ ਪਾਰਖੂਆਂ 'ਚੋਂ ਇੱਕ ਹਨ। ਸੋ ਮਹਾਂਪੁਰਸ਼ ਖ਼ੁਦ ਇਹਨਾਂ ਬੱਚਿਆਂ ਨੂੰ ਦਿਨ 'ਚ ਚਾਰ-ਪੰਜ ਵਾਰ ਰਾਗ ਵਿੱਦਿਆ ਦੀ ਤਾਲੀਮ ਦਿੰਦੇ ਅਤੇ ਇਹ ਸਿਖਲਾਈ ਕੋਈ ਨਿਰੰਤਰ ਛੇ ਸਾਲ ਤੱਕ ਚਲਦੀ ਰਹੀ। ਰਾਗਾਂ ਦੀ ਸ਼ੁੱਧਤਾ ਨੂੰ ਕਿੰਜ ਕਾਇਮ ਰੱਖਣਾ, ਰਾਗ ਦੀ ਕਦਰ ਕਰਨ ਅਤੇ ਕਰਵਾਉਣ ਨੂੰ ਕਲਾਕਾਰ ਦਾ ਧਰਮ ਮੰਨਣ ਵਾਲੇ ਭਾਈ ਬਲਜੀਤ ਸਿੰਘ ਤੇ ਭਾਈ ਗੁਰਮੀਤ ਸਿੰਘ ਜੀ ਗੁਰਮਤਿ ਸੰਗੀਤ ਨੂੰ ਰੋਮ-ਰੋਮ ਤੋਂ ਸਮਰਪਿਤ ਹਨ।

ਮੁੱਢਲੀ ਪੜ੍ਹਾਈ ਦੀ ਯੋਗਤਾ ਬਾਰੇ ਭਾਈ ਗੁਰਮੀਤ ਸਿੰਘ ਮੁਸਕਰਾਉਂਦਿਆਂ ਆਖਦੇ ਹਨ ਕਿ ਐਮ.ਏ. ਪਾਸ ਹੀ ਸਮਝੋ, ਕਿਉਂਕਿ ਸਾਡੀਆਂ ਦੋਹਾਂ ਭਰਾਵਾਂ ਦੀਆਂ ਰਲਾ ਕੇ ਸੋਲਾਂ ਜਮਾਤਾਂ ਹੀ ਤੇ ਬਣਦੀਆਂ ਹਨ। ਸੰਗੀਤ ਦੀ ਸ਼ਾਸਤ੍ਰੀ ਵਿੱਦਿਆ 'ਚ ਉਹ ਆਪਣੇ ਪਹਿਲੇ ਉਸਤਾਦ ਨਾਮਧਾਰੀ ਸੰਪਰਦਾ ਦੇ ਮੁਖੀ ਬਾਬਾ ਜਗਜੀਤ ਸਿੰਘ ਜੀ ਹੁਰਾਂ ਨੂੰ ਮੰਨਦੇ ਤੇ ਬਾਬਾ ਜੀ ਦੀ ਪ੍ਰੇਰਨਾ ਸਦਕਾ ਹੀ ਉਨ੍ਹਾਂ ਨੇ ਪ੍ਰਸਿੱਧ ਠੁਮਰੀ ਗਾਇਕ ਭਾਈ ਮਹਿੰਦਰ ਸਿੰਘ ਅੰਮ੍ਰਿਤਸਰ ਪਾਸੋਂ ਵੀ ਸਿੱਖਿਆ ਹਾਸਲ ਕੀਤੀ ਅਤੇ ਭਾਈ ਸੁਰਜੀਤ ਸਿੰਘ ਪਾਸੋਂ ਵੀ ਸਿੱਖਿਆ ਲਈ। ਉਨ੍ਹਾਂ ਨਾਲ ਇੱਕ ਵਿਲੱਖਣ ਸਾਜ਼ ਦੀ ਵਰਤੋਂ ਕੀਤੀ ਜਾਂਦੀ ਹੈ, ਉਸ ਦਾ ਨਾਂ ਤਾਰ ਸ਼ਹਿਨਾਈ ਹੈ ਜੋ ਕਿ ਉਸਤਾਦ ਪਿਆਰਾ ਸਿੰਘ ਦਿੱਲੀ ਪਾਸੋਂ ਸਿੱਖੀ ਹੈ ਤੇ ਇੰਜ ਹੀ ਉਹਨਾਂ ਪਾਸੋਂ ਦਿਲਰੁਬਾ ਤੇ ਰਬਾਬ ਵਜਾਉਣ ਦੀ ਵੀ ਤਾਲੀਮ ਹਾਸਲ ਕੀਤੀ। ਪੰਡਤ ਗੋਪਾਲ ਕ੍ਰਿਸ਼ਨ ਦਿੱਲੀ ਪਾਸੋਂ ਆਪ ਨੇ ਵਚਿੱਤਰ ਵੀਣਾ ਦੀ ਸਿਖਲਾਈ ਅਤੇ ਵਿਸ਼ਵ ਪ੍ਰਸਿੱਧ ਉਸਤਾਦ ਵਿਲਾਇਤ ਖਾਂ ਤੇ ਸ਼ਹਿਨਾਈ ਉਸਤਾਦ ਬਿਸਮਿੱਲਾ ਖਾਂ ਪਾਸੋਂ ਵੀ ਵਿੱਦਿਆ ਦੀ ਪ੍ਰਾਪਤੀ ਕੀਤੀ। ਹੋਰ ਹੈਰਾਨਕੁਨ ਤੇ ਸਫ਼ਲਤਾਪੂਰਵਕ ਗੱਲ ਹੈ ਕਿ ਇਸ ਹਰ ਤਰ੍ਹਾਂ ਦੀ ਸੰਗੀਤਕ ਸਿਖਲਾਈ ਲਈ ਅਠਾਰਾਂ ਸਾਲ ਦਾ ਸਮਾਂ ਲੱਗਿਆ ਜੋ ਕਿ ਇੱਕ ਰਿਕਾਰਡ ਹੀ ਕਿਹਾ ਜਾ ਸਕਦਾ ਹੈ। ਪਰ ਜ਼ਰਾ ਤੱਕੋ ਉਹਨਾਂ ਵੱਲ ਜਿਹੜੇ ਗੁਰੂ ਸਵਾਰੇ ਸਿੱਖਿਆ ਬਗੈਰ ਹੀ ਸਟੇਜਾਂ ਦਾ ਸ਼ਿੰਗਾਰ ਬਣੇ ਬੈਠੇ ਹਨ ਤੇ ਐਸੇ ਅਨੇਕਾਂ ਹੀ ਸੁਰ-ਤਾਲ ਤੋਂ ਸੱਖਣੇ ਤੇ ਬੇਪੀਰੇ ਲੋਕ ਧਰਮ ਦਾ ਮਖੌਟਾ ਪਾ ਕੇ ਪਾਖੰਡ ਦੀ ਗੱਡੀ 'ਤੇ ਚੜ੍ਹਕੇ ਕਿੰਜ ਉੱਚੀਆਂ-ਉੱਚੀਆਂ ਟਾਹਰਾਂ ਮਾਰਦੇ ਹੋਏ ਆਪਣੇ ਆਪ ਨੂੰ ਪੰਥ ਅਤੇ ਸਿੱਖ ਕੌਮ ਦੇ ਸਿਰਮੌਰ ਪ੍ਰਚਾਰਕ ਹੋਣ ਦਾ ਢੰਡੋਰਾ ਪਿੱਟਦੇ ਦਿਖਾਈ ਦਿੰਦੇ ਹਨ ਪਰ ਫੇਰ ਵੀ ਗੁਰੂ ਤੋਂ ਬੇਮੁਖ ਹੀ ਹਨ ਤੇ ਸਿਰਫ ਮਾਇਆ ਦੇ ਸਨਮੁੱਖ ? ਕੀ ਭਾਈ ਬਲਜੀਤ ਸਿੰਘ ਅਤੇ ਭਾਈ ਗੁਰਮੀਤ ਸਿੰਘ ਦਾ ਇਹ ਮਹਾਨ ਤਪੱਸਿਆ ਤੇ ਗ਼ਜ਼ਬ ਦਾ ਸ਼ੌਕ ਅਜਿਹੇ ਲੋਕਾਂ ਲਈ ਰਾਹ ਦਸੇਰਾ ਨਹੀਂ ਕਿਹਾ ਜਾ ਸਕਦਾ ? ਇਸ ਲਈ ਭਾਈ ਬਲਜੀਤ ਸਿੰਘ ਅਤੇ ਭਾਈ ਗੁਰਮੀਤ ਸਿੰਘ ਦੀ ਇਸ ਘਾਲਣਾ ਨੂੰ ਮੇਰਾ ਸਲਾਮ ਹੈ। ਔਰ ਉਹਨਾਂ ਦੀ ਅਜ਼ੀਮ ਤੇ ਸਿਖਰਲੀ ਪ੍ਰਾਪਤੀ ਪਿੱਛੇ ੧੬-੧੬ ਘੰਟੇ ਦਾ ਨਿਰੰਤਰ ਰਿਆਜ਼ ਅਤੇ ਮਿਹਨਤ ਹੈ। ਉਨ੍ਹਾਂ ਨੇ ਗੁਰਮਤਿ ਅਨੁਸਾਰ ਹੀ ਸਿੱਖਿਆ ਤੇ ਉਸੇ ਅਨੁਕੂਲ ਹੀ ਆਪਣੇ ਆਪ ਨੂੰ ਢਾਲ ਵੀ ਲਿਆ ਹੈ। ਸਾਨੂੰ ਇਸ ਗੱਲ ਦਾ ਵਧੇਰੇ ਫ਼ਖ਼ਰ ਤੇ ਨਾਜ਼ ਹੋਣਾ ਚਾਹੀਦਾ ਹੈ ਕਿ ਗੁਰੂ ਬਖ਼ਸ਼ਿਸ਼ ਅਤੇ ਸੰਗੀਤ ਉਸਤਾਦਾਂ ਦੀ ਆਸੀਸ ਸਦਕਾ ਭਾਈ ਬਲਜੀਤ ਸਿੰਘ ਤੇ ਭਾਈ ਗੁਰਮੀਤ ਸਿੰਘ ਹੁਰੀਂ ਔਖੇ ਤੋਂ ਔਖੇ ਤੇ ਵੱਡੀਆਂ ਤਾਲਾਂ ਵਿਚ ਕੀਰਤਨ ਦੀ ਮੁਹਾਰਤ ਰੱਖਦੇ ਹਨ, ਜਿਵੇਂ ਕਿ ਧਰੁਪਦ, ਧਮਾਰ, ਖਿਆਲ, ਪੜਤਾਲ, ਗੁਲਦਸਤਾ, ਸਵਾ-ਗਿਆਰਾਂ, ਸਵਾ-ਚੌਦਾਂ, ਪੰਦਰਾਂ, ਚਤੁਰੰਗ, ਠੁਮਰੀ ਤੇ ਤਰਾਨਾ ਆਦਿ। ਅਕਸਰ ਆਪ ਸਟੇਜ ਉਪਰ ਸੰਗਤਾਂ ਸਾਹਵੇਂ, ਚਾਰ ਤਾਲ, ਮਤ ਤਾਲ, ਜੈ ਤਾਲ, ਝੱਪ ਤਾਲ, ਆਡਾ ਚਾਰ ਤਾਲ, ਝੂਮਰਾ, ਫਰੋਦਸਤ, ਦੀਪ ਚੰਦੀ, ਇਕ ਤਾਲਾ ਤੀਵਰਾ, ਰੂਪਕ, ਦਾਦਰਾ, ਤਿੰਨ ਤਾਲ, ਛੋਟਾ ਤਿੰਨ ਤਾਲ ਤੇ ਕਹਿਰਵਾ ਆਦਿ ਹਰ ਤਰ੍ਹਾਂ ਦੇ ਤਾਲਾਂ ਦਾ ਬਾਖ਼ੂਬੀ ਮੁਜ਼ਾਹਰਾ ਕਰਦੇ ਰਹਿੰਦੇ ਹਨ ਤੇ ਸੰਗਤਾਂ ਖ਼ੂਬ ਲੁਤਫ਼ ਮਾਣਦੀਆਂ ਦਿਖਾਈ ਦਿੰਦੀਆਂ ਹਨ। ਸਾਡੇ ਪਾਸ ਇਹੋ ਇੱਕ ਰਾਗੀ ਜਥਾ ਚੰਦ ਉਹਨਾਂ ਹੀ ਜਥਿਆਂ 'ਚ ਸ਼ਾਮਲ ਹੈ ਜਿਹੜਾ ਕਿਸੇ ਮਹਿਫ਼ਲ ਜਾਂ ਰਾਗ ਦਰਬਾਰ ਵਿਚ ਕਿਸੇ ਗੁਣੀ-ਜਨ ਨੂੰ ਵੰਗਾਰਨ ਦੀ ਸਮਰੱਥਾ ਤੇ ਹਿੰਮਤ ਰੱਖਦਾ ਹੋਵੇ। ਆਪ ਦੀ ਇਹ ਵੀ ਧਾਰਨਾ ਹੈ ਕਿ ਉਹ ਜਦੋਂ ਵੀ ਕੀਰਤਨ ਗਾਇਣ ਕਰਦੇ ਨੇ, ਉਦੋਂ ਹਮੇਸ਼ਾ ਆਪਣੇ ਗੁਰੂ-ਦੇਵ ਨੂੰ ਹੀ ਸੁਣਾ ਰਹੇ ਹੁੰਦੇ ਨੇ ਨਾ ਕਿ ਕਿਸੇ ਹਜੂਮ ਨੂੰ। ਇਸੇ ਲਈ ਹੀ ਸੱਚੇ ਪਾਤਸ਼ਾਹ ਦੀ ਸਦਾ ਰਹਿਮਤ ਬਣੀ ਰਹਿੰਦੀ ਹੈ। ਹੁਣ ਤੱਕ ਆਪ ਰਾਗੀ ਜਥੇ ਸਮੇਤ ਭਾਰਤ ਤੋਂ ਇਲਾਵਾ ਅਮਰੀਕਾ, ਕੈਨੇਡਾ, ਇੰਗਲੈਂਡ, ਥਾਈਲੈਂਡ, ਤਨਜ਼ਾਨੀਆ ਤੇ ਕੀਨੀਆ ਆਦਿ ਦੇਸ਼ਾਂ ਵਿਚ ਜਾ ਕੇ ਸੰਗਤਾਂ ਤੇ ਸਰੋਤਿਆਂ ਪਾਸੋਂ ਭਰਪੂਰ ਪਿਆਰ ਤੇ ਦਾਦ ਲੈ ਕੇ ਆਏ ਹਨ। ਇਸ ਗੁਣੀਜਨ ਜੋੜੀ (ਦੋਹਾਂ ਵੀਰਾਂ) ਦੀਆਂ ਅਭੁੱਲ ਤੇ ਫ਼ਖ਼ਰਮਈ ਯਾਦਾਂ ਦੇ ਪਲਾਂ ਵਿਚੋਂ ਗਵਾਲੀਅਰ ਸ਼ਹਿਰ ਦਾ ਸਲਾਨਾ ਤਾਨਸੇਨ ਸਮਾਰੋਹ ਸ਼ਾਮਲ ਹੈ।

ਭਾਰਤ ਦੇ ਇਸ ਸਭ ਤੋਂ ਸ਼ਰੋਮਣੀ ਤੇ ਅਜ਼ੀਮ ਸੰਗੀਤ ਸਮਾਰੋਹ ਵਿਚ ਗਾਉਣ ਦੀ ਹਸਰਤ ਪੁੱਗਣ ਤੱਕ ਅਕਸਰ ਹੀ ਗਾਇਕਾਂ ਦੀ ਉਮਰ ਢਲ ਜਾਂਦੀ ਹੈ ਪਰ ਸਾਡੀ ਸਿੱਖ ਕੌਮ ਦੀ ਇਸ ਦੁਰਲੱਭ ਜੋੜੀ ਨੂੰ ਸੰਨ ੧੯੮੬ ਵਿਚ ਇਸ ਮਹਾਂ ਸੰਗੀਤ ਸੰਮੇਲ 'ਚ ਆਪਣੀ ਕਲਾ ਤੇ ਫ਼ਨ ਦਾ ਮੁਜ਼ਾਹਰਾ ਕਰਨ ਦਾ ਮੌਕਾ ਮਿਲਿਆ ਤਾਂ ਦਰਸ਼ਕਾਂ ਵਿਚ ਬੈਠੇ ਆਪ ਦੇ ਪਿਤਾ ਜੀ ਨੂੰ ਦੂਰਦਰਸ਼ਨ ਨੇ ਉਚੇਚੇ ਤੌਰ 'ਤੇ ਫ਼ਿਲਮਾਉਂਦਿਆਂ ਹੋਇਆਂ ਉਹਨਾਂ ਦਾ ਨਿੱਜੀ ਅਨੁਭਵ ਵੀ ਰਿਕਾਰਡ ਕਰ ਲਿਆ। ਦੂਰਦਰਸ਼ਨ ਦੀ ਸਹੀ ਰਿਪੋਰਟ ਅਨੁਸਾਰ ਭਾਈ ਬਲਜੀਤ ਸਿੰਘ ਅਤੇ ਭਾਈ ਗੁਰਮੀਤ ਸਿੰਘ

ਪਹਿਲੇ ਗਾਇਕ ਹੋਣਗੇ ਜਿਨ੍ਹਾਂ ਨੂੰ ਇਸ ਸਟੇਜ ਤੋਂ ਸੁਣ ਸਕਣ ਦਾ ਸੁਭਾਗ ਉਹਨਾਂ ਦੇ ਪਿਤਾ ਨੂੰ ਵੀ ਮਿਲਿਆ ਹੈ, ਨਹੀਂ ਤਾਂ ਇੰਨੀ ਛੋਟੀ ਉਮਰ ਵਿਚ ਗਵਾਲੀਅਰ ਤੋਂ ੪੭ (ਸੰਤਾਲੀ) ਕੋਹ ਦੂਰੀ ਤੇ ਸਥਿਤ ਮੀਆਂ ਤਾਨਸੇਨ ਦੇ ਪਿੰਡ ਬਰੇਟ ਵਿਚ ਜਾ ਕੇ ਗਾਉਣਾ ਹਰ ਕਿਸੇ ਦਾ ਨਸੀਬ ਨਹੀਂ ਜੇ ਬਣਦਾ ਪਰ ਡਾਹਢੀ ਪ੍ਰਸੰਨਤਾ ਵਾਲੀ ਗੱਲ ਤਾਂ ਇਹ ਹੈ ਕਿ ਇਹ ਮਾਣ ਇਕੱਲਾ ਇਸ ਜਥੇ ਦਾ ਨਹੀਂ ਬਲਕਿ ਤਮਾਮ ਹੀ ਸਿੱਖ ਭਾਈਚਾਰੇ ਦਾ ਹੈ। ਜੇ ਰਾਗਾਂ ਦੀ ਮੁਹਾਰਤ ਦਾ ਜ਼ਿਕਰ ਕਰੀਏ ਤਾਂ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਤੋਂ ਇਲਾਵਾ ਬਹੁਤ ਸਾਰੇ ਹਿੰਦੁਸਤਾਨੀ ਰਾਗਾਂ ਵਿਚ ਗਾਇਣ ਕਰਨ ਦੀ ਵੀ ਮੁਹਾਰਤ ਹਾਸਲ ਹੈ। ਆਪ ਦੇ ਕੀਰਤਨ ਕਰਨ ਦਾ ਟਿਕਾਉ ਤੇ ਸਹਿਜ ਵੀ ਬਾ-ਕਮਾਲ ਦਾ ਹੈ, ਜਿਸ ਵਿਚ ਸ਼ਬਦ ਦੀ ਪ੍ਰਧਾਨਤਾ, ਸਪੱਸ਼ਟਤਾ, ਸ਼ੁੱਧਤਾ, ਸੁਰ, ਲੈਅ, ਤਾਲ ਦਾ ਸੰਗਮ ਆਪ ਦੀ ਪੇਸ਼ਕਾਰੀ ਨੂੰ ਚਾਰ ਚੰਦ ਲਾਉਂਦਾ ਦਿਖਾਈ ਦਿੰਦਾ ਹੈ। ਆਪ ਦੇ ਸੂਝਵਾਨ ਤੇ ਕਦਰਦਾਨ ਸਰੋਤਿਆਂ ਦੀ ਕਤਾਰ ਅਤੇ ਚਾਹੁਣ ਵਾਲਿਆਂ ਦਾ ਘੇਰਾ ਕਾਫ਼ੀ ਵਿਸ਼ਾਲ ਹੈ, ਜਿਹਨਾਂ ਵਿਚ ਸੰਗਤ, ਰਾਗੀ/ਕੀਰਤਨੀਏ, ਗਵੱਈਏ ਤੇ ਆਮ ਸੰਗਤ ਪ੍ਰੇਮੀ ਵੀ ਸ਼ਾਮਿਲ ਹਨ ਤੇ ਇਹ ਸਭ ਗੁਰਮਤਿ ਸੰਗੀਤ ਸ਼ੈਲੀ ਦੀ ਕਮਾਲ-ਏ-ਕਰਾਮਾਤ ਹੈ ਜਿਹੜੀ ਕਿ ਇਤਿਹਾਸ ਦੇ ਪੰਨਿਆਂ ਉੱਤੇ ਹਜਾਰ੍ਹੀਆਂ ਤੀਕਰ ਉਕਰੀ ਰਹੇਗੀ। ਜੇ ਗੱਲ ਕਰੀਏ ਦੁਨੀਆਵੀ ਮਾਨ-ਸਨਮਾਨਾਂ ਦੀ, ਤਾਂ ਉਸ ਵਿਚ ਵੀ ਆਪ ਦੇ ਰਾਗੀ ਜਥੇ ਦਾ ਪਟਕਾ ਹੈ। ਸੰਨ ੧੯੮੩ ਵਿਚ ਆਕਾਸ਼ਵਾਣੀ ਵੱਲੋਂ ਉਲੀਕੇ ਕੌਮੀ ਪੱਧਰ ਦੇ ਮਹਾਂ ਮੁਕਾਬਲੇ ਵਿਚ ਆਪ ਨੂੰ ਅਵੱਲ ਰਹਿਣ ਦਾ ਮਾਣ ਪ੍ਰਾਪਤ ਹੈ। ਇੰਜ ਹੀ ਸੰਨ ੨੦੦੪ ਵਿਚ ਪੰਜਾਬੀ ਭਾਸ਼ਾ ਵਿਭਾਗ ਪਟਿਆਲਾ (ਪੰਜਾਬ) ਤਰਫ਼ੋਂ ਮਾਣਮੱਤਾ ਤੇ ਵਕਾਰੀ ਸ਼੍ਰੋਮਣੀ ਰਾਗੀ ਐਵਾਰਡ ਦੇ ਕੇ ਸਨਮਾਨਿਆ ਗਿਆ। ਸੰਨ ੨੦੦੫ ਵਿਚ ਦਿੱਲੀ ਯੂਨੀਵਰਸਿਟੀ, ਦਿੱਲੀ ਤਰਫ਼ੋਂ ਸ਼੍ਰੋਮਣੀ ਰਾਗੀ ਐਵਾਰਡ ਦੇਣਾ ਅਤੇ ਬਹੁਤ ਸਾਰੀਆਂ ਸਿੱਖ ਸੰਸਥਾਵਾਂ ਅਤੇ ਸੰਗੀਤ ਸਭਾਵਾਂ ਵੱਲੋਂ ਵੀ ਮਾਨ-ਸਨਮਾਨ ਝੋਲੀ 'ਚ ਪਾਉਣੇ ਆਪ ਦੀ ਕਾਬਲੀਅਤ ਨੂੰ ਦਰਸਾਉਂਦਾ ਤੇ ਵਡਿਆਉਂਦਾ ਹੈ। ਮੈਂ ਜਿੰਨੀ ਵਾਰ ਵੀ ਆਪ ਜੀ ਨੂੰ ਮਿਲਿਆ ਜਾਂ ਗੁਫ਼ਤਗੂ (ਗੱਲਬਾਤ) ਹੋਈ ਹੈ ਤਾਂ ਆਪ ਵਿੱਚੋਂ ਅੰਤਾਂ ਦੀ ਨਿਮਰਤਾ, ਪਿਆਰ, ਅਦਬ, ਖ਼ਲੂਸ ਅਤੇ ਨਫ਼ਾਸਤ ਹੀ ਦਿਸੀ ਹੈ, ਇੰਜ ਹੀ ਆਪ ਦਾ ਛੋਟਾ ਵੀਰ ਗੁਰਮੀਤ ਸਿੰਘ ਵੀ ਮਿੱਠ-ਬੋਲੜੀ ਤੇ ਮਿਲਣਸਾਰ ਰੂਹ ਹੈ।



*ਗੁਰਮੀਤ ਸਿੰਘ — ਭਾਈ ਬਲਜੀਤ ਸਿੰਘ — ਫਤਿਹ ਸਿੰਘ*

ਭਾਈ ਬਲਜੀਤ ਸਿੰਘ ਦੇ ਨਾਲ ਤਬਲੇ ਉੱਤੇ ਸੰਗਤ ਕਰਨ ਵਾਲਾ ਕੋਈ ਹੋਰ ਨਹੀਂ ਸਗੋਂ ਆਪ ਜੀ ਦਾ ਪਲੇਠਾ ਪੁੱਤਰ ਫ਼ਤਹਿ ਸਿੰਘ ਹੈ ਤੇ ਉਸ ਦੇ ਹੱਥਾਂ ਵਿਚ ਵੀ ਫਤਹਿ ਹੈ ਜੋ ਕਿ ਵੱਡੇ-ਵੱਡੇ ਉਸਤਾਦ ਵਜੰਤਰੀਆਂ ਦਾ ਚੰਡਿਆ ਹੋਇਆ ਉਸਤਾਦ ਤਬਲਚੀ ਹੈ। ਭਾਈ ਬਲਜੀਤ ਸਿੰਘ ਦਾ ਰਾਗੀ ਜਥਾ ਨਾਮਧਾਰੀ ਸੰਪਰਦਾ ਤਰਫ਼ੋਂ ਇੱਕ ਤਰਾਸ਼ਿਆ ਹੋਇਆ ਉਹ ਹੀਰਾ ਹੈ ਜਿਸ 'ਤੇ ਜਿੰਨਾ ਵੀ ਮਾਣ ਕੀਤਾ ਜਾ ਸਕੇ, ਥੋੜ੍ਹਾ ਹੈ। ਅੱਜ ਵੀ ਭੈਣੀ ਸਾਹਿਬ ਵਿਖੇ ਭਾਰਤੀ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਸ਼ੈਲੀ ਦੀਆਂ ਜੋ ਧਾਰਾਂ ਵਹਿੰਦੀਆਂ ਦਿਸਦੀਆਂ ਹਨ, ਉਸ ਦੇ ਪਿੱਛੇ ਬਾਬਾ ਜਗਜੀਤ ਸਿੰਘ ਦਾ ਉਪਰਾਲਾ, ਸ਼ੌਕ, ਲਗਨ ਤੇ ਵੱਖ-ਵੱਖ ਥਾਵਾਂ ਤੋਂ ਪੁੱਜਦੇ ਸੰਗੀਤ ਉਸਤਾਦਾਂ ਦਾ ਸਹਿਯੋਗ ਤੇ ਅਸ਼ੀਰਵਾਦ ਹੈ। ਇਸ ਮਹਾਨ ਸੰਸਥਾ ਦਾ ਜਿੱਥੇ ਦੇਸ਼ ਦੀ ਜੰਗੇ-ਆਜ਼ਾਦੀ ਵਿੱਚ ਚੋਖਾ ਹਿੱਸਾ ਹੈ, ਉਥੇ ਸੰਗੀਤ ਦੇ ਖੇਤਰ ਵਿਚ ਵੀ ਸਭ ਤੋਂ ਮੋਹਰੀ ਤੇ ਅਗਾਂਹ ਨੇ ਜਿਸ ਤੋਂ ਸਾਡੀਆਂ ਬਾਕੀ ਦੀਆਂ ਸੰਸਥਾਵਾਂ ਨੂੰ ਵੀ ਪ੍ਰੇਰਨਾ ਲੈਣ ਦੀ ਉਚਿਤ ਜ਼ਰੂਰਤ ਹੈ। ਅੰਤ ਵਿਚ ਭਾਈ ਬਲਜੀਤ ਸਿੰਘ ਅਤੇ ਭਾਈ ਗੁਰਮੀਤ ਸਿੰਘ ਦੇ ਜਥੇ ਲਈ ਢੇਰ ਸਾਰੀਆਂ ਦੁਆਵਾਂ ਮੰਗਦਾ ਹੋਇਆ ਹੋਰ ਜ਼ਿਆਦਾ ਤਵੱਕੋ ਰੱਖਦਾ ਹਾਂ ਕਿ ਆਪ ਗੁਰਮਤਿ ਸੰਗੀਤ ਦੇ ਖੇਤਰ 'ਚ ਧਰੂ ਤਾਰੇ ਦੀ ਤਰ੍ਹਾਂ ਚਮਕਦੇ ਹੀ ਰਹਿਣਗੇ।

*ਮਕਾਨ ਨੰ:-੩, ਗਲੀ ਨੰਬਰ-੮*
*ਸ਼ਹੀਦ ਊਧਮ ਸਿੰਘ ਨਗਰ, ਅੰਮ੍ਰਿਤਸਰ*
*ਮੋਬਾਇਲ: ੯੮੧੫੯-੯੨੧੩੫*
*ਪੰਜਾਬੀ ਟ੍ਰਿਬਿਊਨ ਜਲੰਧਰ,*
*੧੧ ਮਈ ੨੦੧੧ ਵਿੱਚੋਂ*

# ਜਲ੍ਹਿਆਂ ਵਾਲੇ ਬਾਗ਼ ਦਾ ਇਕ ਨਿਵੇਕਲਾ ਹਾਸ਼ੀਆ

*—ਡਾ. ਹਰਮਿੰਦਰ ਸਿੰਘ ਬੇਦੀ*

ਜਲ੍ਹਿਆਂ ਵਾਲਾ ਬਾਗ ਅਜ਼ਾਦੀ ਸੰਘਰਸ਼ ਦਾ ਸਭ ਤੋਂ ਵੱਡਾ ਤੀਰਥ-ਸਥਾਨ ਹੈ। ਅਜ਼ਾਦੀ ਸੰਘਰਸ਼ ਦਾ ਪਹਿਲਾ ਵੱਡਾ ਹਲੂਣਾ ਇਸ ਗੋਲੀ-ਕਾਂਡ ਤੋਂ ਬਾਅਦ ਹੀ ਭਾਰਤੀਆਂ ਨੇ ਮਹਿਸੂਸ ਕੀਤਾ। ਰਾਸ਼ਟਰੀ ਅੰਦੋਲਨ ਦਾ ਇਤਿਹਾਸ ਵੇਖਦਿਆਂ ਹੋਇਆਂ ਇਹ ਵੀ ਜਾਪਦਾ ਹੈ ਕਿ ਭਾਰਤੀ ਬੁੱਧੀਜੀਵੀ ਵਰਗ ਨੇ ਜਲ੍ਹਿਆਂ ਵਾਲੇ ਕਾਂਡ ਤੋਂ ਬਾਅਦ ਗਹਿਰਾਈ ਨਾਲ ਸੁਤੰਤਰਤਾ ਦੇ ਅੰਦੋਲਨ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਰੌਲਟ ਐਕਟ ਦੇ ਵਿਰੋਧ ਵਿਚ ਵਾਪਰੀ ਇਸ ਤ੍ਰਾਸਦੀ ਨੇ ਭਾਰਤੀਆਂ ਨੂੰ ਅੰਗਰੇਜ਼ਾਂ ਪ੍ਰਤੀ ਮੁੜ ਤੋਂ ਸੋਚਣ ਲਈ ਤਿਆਰ ਕੀਤਾ। ਅੰਮ੍ਰਿਤਸਰ ਇਸ ਵਿਦਰੋਹ ਦਾ ਕੇਂਦਰ ਬਣਿਆ। ਵਿਸਾਖੀ ਦੇ ਦਿਹਾੜੇ ਨੂੰ ਜਲ੍ਹਿਆਂ ਵਾਲੇ ਬਾਗ ਵਿਚ ਇਕੱਠੇ ਲੋਕਾਂ ਉੱਤੇ ਅੰਗਰੇਜ਼ੀ ਹਕੂਮਤ ਵਲੋਂ ਅਸਹਿ ਅਤਿਆਚਾਰ ਕੀਤਾ ਗਿਆ। ਡਾ. ਕਿਚਲੂ ਤੇ ਡਾ. ਸਤਪਾਲ ਦੀਆਂ ਗ੍ਰਿਫ਼ਤਾਰੀਆਂ ਦੇ ਵਿਰੋਧ ਵਿਚ ੨੦,੦੦੦ ਦੀ ਭੀੜ ਇਕੱਠੀ ਹੋ ਗਈ। ਇਹ ਲੋਕੀ ਆਏ ਤਾਂ ਵਿਸਾਖੀ ਦਾ ਮੇਲਾ ਵੇਖਣ ਸਨ, ਪਰ ਅਜ਼ਾਦੀ ਦੇ ਮੇਲੇ ਵਿਚ ਇਨ੍ਹਾਂ ਨੇ ਗੁਆਚੇ ਹੋਏ ਦੇਸ਼ ਨੂੰ ਲੱਭਣ ਦੀ ਕੋਸ਼ਿਸ਼ ਕੀਤੀ। ੧੬੫੦ ਗੋਲੀਆਂ ਦਸਾਂ ਮਿੰਟਾਂ ਵਿਚ ਨਿਹੱਥੀ ਭੀੜ ਉੱਤੇ ਦਾਗ਼ ਦਿੱਤੀਆਂ ਗਈਆਂ। ੨੦੦੦ ਵਿਅਕਤੀ ਜਾਨਾਂ ਤੋਂ ਹੱਥ ਧੋ ਬੈਠੇ ਅਤੇ ੩੬੦੦ ਜ਼ਖ਼ਮੀ ਹੋ ਗਏ। ਇਹ ਬਹੁਤ ਵੱਡਾ ਭਿਅੰਕਰ ਹੱਤਿਆ ਕਾਂਡ ਸੀ।

ਮਹਾਂਕਵੀ ਰਬਿੰਦਰ ਨਾਥ ਠਾਕੁਰ ਵਿਸ਼ਵ ਵਿਚ ਲੋਕ-ਪ੍ਰਿਯਤਾ ਦੀਆਂ ਸਿਖਰਾਂ ਨੂੰ ਛੂਹ ਚੁੱਕਿਆ ਸੀ। ਉਸਦੀ ਕਵਿਤਾ ਅਤੇ ਗੱਦ ਵਿਸ਼ਵ ਦੇ ਹਾਣ ਦੀ ਬਣ ਚੁੱਕੀ ਸੀ। ਉਸ ਵਕਤ ਦੇ ਪੰਜਾਬੀ ਸਾਹਿਤਕਾਰਾਂ ਦੀ ਪ੍ਰਤਿਕਿਰਿਆ ਦੇ ਬਾਰੇ ਸਾਨੂੰ ਕੁਝ ਵੀ ਨਹੀਂ ਮਿਲਦਾ, ਪਰੰਤੂ ਰਬਿੰਦਰ ਨਾਥ ਠਾਕੁਰ ਨੇ ਅੰਗਰੇਜ਼ ਸਰਕਾਰ ਵਲੋਂ ਦਿੱਤਾ 'ਸਰ' ਦਾ ਖ਼ਿਤਾਬ ਵਾਪਸ ਕਰ ਦਿੱਤਾ। ਮੈਂ ਰਬਿੰਦਰ ਨਾਥ ਠਾਕੁਰ ਵਲੋਂ ਲਿਖੇ ਉਸ ਖ਼ਤ ਦਾ ਪੰਜਾਬੀ ਅਨੁਵਾਦ ਪੰਜਾਬੀ ਬੁੱਧੀਜੀਵੀਆਂ ਲਈ ਪੇਸ਼ ਕਰ ਰਿਹਾ ਹਾਂ। ਇਹ ਖ਼ਤ ਵਾਇਸਰਾਇ ਨੂੰ ਲਿਖਿਆ ਗਿਆ ਹੈ। ਖ਼ਤ ਦਾ ਉਤਾਰਾ ਇਸ ਤਰ੍ਹਾਂ ਹੈ—

"ਪੰਜਾਬ ਵਿਚ ਹੋਏ ਮਾਮੂਲੀ ਸਥਾਨਕ ਦੰਗਿਆਂ ਨੂੰ ਦਬਾਉਣ ਵਾਸਤੇ ਸਰਕਾਰ ਨੇ ਜਿਹੜੇ ਸਖ਼ਤ ਕਦਮ ਚੁੱਕੇ ਹਨ, ਉਨ੍ਹਾਂ ਨੇ ਸਾਨੂੰ ਹਿਲਾ ਦਿੱਤਾ ਹੈ ਅਤੇ ਇਹ ਵੀ ਚੇਤੇ ਕਰਵਾਇਆ ਹੈ ਕਿ ਅਸੀਂ ਭਾਰਤੀ ਬ੍ਰਿਟਿਸ਼ ਪਰਜਾ ਦੇ ਰੂਪ ਵਿਚ ਕਿੰਨੇ ਮਜਬੂਰ ਅਤੇ ਨਿਤਾਣੇ ਹਾਂ। ਜਿਸ ਕਠੋਰਤਾ ਅਤੇ ਨਿਰਦਈਪੁਣੇ ਨਾਲ ਅਭਾਗੇ ਲੋਕਾਂ ਨੂੰ ਦੰਡ ਦਿੱਤਾ ਗਿਆ ਹੈ, ਉਹ ਜ਼ਰੂਰਤ ਨਾਲੋਂ ਕਿਤੇ ਵੱਧ ਹੈ। ਇਹੋ ਜਿਹੀ ਵਾਰਦਾਤ ਦੀ ਉਦਾਹਰਣ ਕਿਤੇ ਵਿਰਲੀ-ਟਾਂਵੀਂ ਹੀ ਹੋਵੇਗੀ। ਸਭਿਅਕ ਸਰਕਾਰਾਂ ਦੇ ਇਤਿਹਾਸ ਵਿਚ ਅਜਿਹਾ ਕੁਝ ਵੀ ਨਹੀਂ...ਇਹ ਗੱਲ ਅਸੀਂ ਦਾਅਵੇ ਨਾਲ ਕਹਿ ਸਕਦੇ ਹਾਂ। ਮੈਂ ਇਸ ਘਟਨਾ ਪਿੱਛੇ ਕੋਈ ਰਾਜਨੀਤਕ ਉਚਿਤਤਾ ਨਹੀਂ ਸਮਝਦਾ, ਨੈਤਿਕ ਸ਼ਕਤੀ ਤਾਂ ਦੂਰ ਦੀ ਗੱਲ ਹੈ, ਇਹ ਦੇਖ ਕੇ ਕਿ ਨਿਹੱਥੀ ਅਤੇ ਸਾਧਨਹੀਣ ਪਰਜਾ ਉੱਤੇ ਉਸ ਸਰਕਾਰ ਨੇ ਜ਼ੁਲਮ ਕੀਤੇ ਹਨ, ਜਿਹੜੀ ਜਨ ਸੰਘਾਰ ਕਰਨ ਵਿਚ ਜ਼ਾਲਮ ਅਤੇ ਲਾਮਬੰਦ ਹੈ। ਪੰਜਾਬ ਵਿਚ ਸਾਡੇ ਭਰਾਵਾਂ ਨੇ ਜਿਹੜੇ ਜ਼ੁਲਮ ਝੱਲੇ ਹਨ, ਅਪਮਾਨ ਸਹਾਰਿਆ ਹੈ, ਇਹ ਸਭ ਕੁਝ ਜ਼ਬਰਦਸਤੀ ਸ਼ਾਂਤ ਕੀਤੇ ਭਾਰਤੀਆਂ ਦੇ ਮਨਾਂ ਵਿਚ ਸਮਾ ਗਿਆ ਹੈ ਅਤੇ ਅਵਾਮ ਦੇ ਸਰਬ ਵਿਆਪੀ ਵਿਰੋਧ ਨੂੰ ਸ਼ਾਸਕਾਂ ਨੇ ਨਜ਼ਰਅੰਦਾਜ਼ ਕਰ ਦਿੱਤਾ ਹੈ। ਉਹ ਸ਼ਾਇਦ ਇਸਨੂੰ ਲਾਹੇਵੰਦ ਸਬਕ ਸਮਝ ਕੇ ਆਪੋ ਵਿਚ ਖ਼ੁਸ਼ ਹੋ ਰਹੇ ਹਨ। ਇਸ ਜ਼ੁਲਮ ਦੀ ਲਗਭਗ ਸਾਰੇ ਐਂਗਲੋ ਇੰਡੀਅਨ ਅਖ਼ਬਾਰਾਂ ਨੇ ਤਾਰੀਫ਼ ਕੀਤੀ ਹੈ, ਕਈ ਤਾਂ ਇਹੋ ਜਿਹੇ ਪਸ਼ੂ-ਸੋਚ ਵਾਲੇ ਵੀ ਹਨ, ਜਿਨ੍ਹਾਂ ਨੇ ਸਾਡੇ ਇਸ ਦੁੱਖ ਦਾ ਮਜ਼ਾਕ ਵੀ ਉਡਾਇਆ ਹੈ। ਸਰਕਾਰ ਨੇ ਇਹੋ ਜਿਹੇ ਕੋਹਝੇ ਯਤਨਾਂ ਨੂੰ ਰੋਕਣ ਵਾਸਤੇ ਵੀ ਕੁਝ ਨਹੀਂ ਕੀਤਾ। ਉਹਦੇ ਉਲਟ ਜਨਤਾ ਦੀਆਂ ਸਮਰਥਕ ਸਮੂਹ ਆਵਾਜ਼ਾਂ ਨੂੰ ਜਾਣ ਬੁੱਝ ਕੇ ਬੇਦਰਦੀ ਨਾਲ ਦਬਾ ਦਿੱਤਾ ਗਿਆ। ਇਹ ਸਭ ਕੁਝ ਵੇਖ ਕੇ ਕਿ ਮੇਰੀ ਅਪੀਲ ਬੇਕਾਰ ਗਈ, ਸਰਕਾਰ ਦੀਆਂ ਅੱਖਾਂ ਉੱਤੇ ਬਦਲਾ ਲਊ ਨੀਤੀਆਂ ਦਾ ਚਸ਼ਮਾ ਚੜ੍ਹਿਆ ਹੋਇਆ ਹੈ, ਇਹ ਸਰਕਾਰ ਦਾ ਰਾਜਨੀਤਕ ਦ੍ਰਿਸ਼ਟੀਕੋਣ ਹੈ। ਜੇ ਸਰਕਾਰ ਚਾਹੁੰਦੀ ਤਾਂ ਆਪਣੀ ਨੈਤਿਕ ਪਰੰਪਰਾ ਅਤੇ ਸੈਨਿਕ ਸ਼ਕਤੀ ਦੇ ਅਨੁਰੂਪ ਸਹਿਜੇ ਹੀ ਉਦਾਰ ਹੋ ਸਕਦੀ ਸੀ, ਪਰ ਅਜਿਹਾ ਨਹੀਂ ਹੋਇਆ। ਆਪਣੇ ਦੇਸ਼ਵਾਸੀਆਂ ਵਾਸਤੇ ਮੈਂ ਘਟੋ ਘੱਟ ਏਨਾਂ ਤਾਂ ਕਰ ਹੀ ਸਕਦਾ ਹਾਂ ਕਿ ਉਨ੍ਹਾਂ ਕਰੋੜਾਂ ਦੁਖੀ ਹਿਰਦਿਆਂ ਵਾਸਤੇ, ਜਿਨ੍ਹਾਂ ਨੂੰ ਇਹ ਸਮਝ ਨਹੀਂ ਆ ਰਹੀ ਕਿ ਉਹ ਕੀ ਕਰਨ, ਉਨ੍ਹਾਂ ਦੇ ਵਿਰੋਧ ਨੂੰ ਕਿਸੇ ਢੰਗ ਨਾਲ ਨਸ਼ਰ ਕਰਾਂ ਅਤੇ ਇਸਦੇ ਸਿੱਟੇ ਖ਼ੁਦ ਭੁਗਤਾਂ, ਇਹ ਉਹ ਵੇਲਾ ਹੈ, ਜਦੋਂ ਮਾਣ-ਸੂਚਕ ਤਮਗੇ ਸਾਡੇ ਕਲੰਕ ਨੂੰ ਚਮਕਾਉਂਦੇ ਹਨ ਅਤੇ ਸਾਡੀ ਬੇਇਜ਼ਤੀ ਦਾ ਇਹ ਸੰਦਰਭ ਬੇਜੋੜ ਬਣ ਗਿਆ ਹੈ-ਮੈਂ ਸਾਰੀਆਂ ਸਨਮਾਨ-ਸੂਚਕ ਪਦਵੀਆਂ ਨੂੰ ਛੱਡ ਕੇ ਆਪਣੇ ਉਨ੍ਹਾਂ ਦੇਸ਼ਵਾਸੀਆਂ ਨਾਲ ਖੜ੍ਹਾ ਹੋਣਾ ਚਾਹੁੰਦਾ ਹਾਂ, ਜਿਨ੍ਹਾਂ ਨੇ ਆਪਣੇ ਫ਼ਰਜ਼ਾਂ ਨੂੰ ਪਹਿਚਾਣਦਿਆਂ ਹੋਇਆਂ ਉਨ੍ਹਾਂ ਬੇਇਜ਼ਤੀਆਂ ਨੂੰ ਸਹਾਰਿਆ, ਜਿਹੜੀਆਂ ਇਨਸਾਨਾਂ ਦੇ ਕਾਬਲ ਨਹੀਂ ਸਨ।

ਇਨ੍ਹਾਂ ਕਾਰਨਾਂ ਤੋਂ ਮਜਬੂਰ ਹੋ ਕੇ ਮੈਨੂੰ ਦੁੱਖ ਹੈ, ਮੈਂ ਮਹਾਂ ਮਾਨਯ ਨੂੰ ਆਦਰ ਪੂਰਵਕ ਬੇਨਤੀ ਕਰਦਾ ਹਾਂ ਕਿ ਮੈਨੂੰ 'ਸਰ' ਦੀ ਉਪਾਧੀ ਤੋਂ ਮੁਕਤ ਕੀਤਾ ਜਾਵੇ, ਜਿਹੜੀ ਮੈਂ ਤੁਹਾਡੇ ਤੋਂ ਪੂਰਬਲੇ ਮਹਾਂ ਮਹਿਮ ਕਿੰਗ ਤੋਂ ਆਦਰ ਸਹਿਤ ਪ੍ਰਾਪਤ ਕੀਤੀ ਸੀ, ਜਿਨ੍ਹਾਂ ਦੀ ਉਦਾਰਤਾ ਦੀ ਪ੍ਰਸ਼ੰਸਾ ਮੈਂ ਅੱਜ ਵੀ ਕਰਦਾ ਹਾਂ।"

*—ਰਬਿੰਦਰ ਨਾਥ ਠਾਕੁਰ*
*੩੧ ਮਈ, ੧੯੧੯*

## ਲਿਖਣ ਤੋਂ ਅਸਮਰਥ

# ਨਾਮਧਾਰੀ ਕਵੀ-ਸਵਰਨ ਸਿੰਘ ਬਾਜਵਾ

–ਬਲਦੇਵ ਮਾਯੋਪੁਰੀ



ਬੇਸ਼ੁਮਾਰ ਸੰਗਤਾਂ (ਨਾਮਧਾਰੀ ਤੇ ਗੈਰ-ਨਾਮਧਾਰੀ) ਸ੍ਰੀ ਭੈਣੀ ਸਾਹਿਬ ਮੇਲਿਆਂ 'ਤੇ ਜਾਂਦੀਆਂ ਹਨ। ਸਭ ਨੇ ਦੇਖਿਆ ਹੋਏਗਾ, ਦੁਕਾਨਾਂ ਗੁਰਦੁਆਰਾ ਸਾਹਿਬ ਦੀ ਹਦੂਦ ਤੋਂ ਬਾਹਰ ਲੱਗਦੀਆਂ ਹਨ। 'ਸਤਿਜੁਗ' ਅਤੇ 'ਵਰਿਆਮ' ਦੇ ਸਟਾਲ ਵੀ ਗੁਰਦੁਆਰਾ ਸਾਹਿਬ ਦੇ ਮੁੱਖ ਗੇਟ ਦੇ ਸਾਹਮਣੇ ਲੱਗਦੇ ਹਨ, ਜਿਥੇ ਲੋਕ ਚੰਦੇ ਜਮ੍ਹਾਂ ਕਰਵਾਉਂਦੇ ਹਨ। ਮੇਲੇ ਦੇ ਚਾਰ ਦਿਨ ਖੂਬ ਰੌਣਕਾਂ ਲੱਗਦੀਆਂ ਹਨ।

ਤੁਸੀਂ ਦੇਖਿਆ ਹੋਵੇਗਾ 'ਸਤਿਜੁਗ' ਦੇ ਦਫਤਰ ਦੀ ਨੁੱਕਰ ਉਤੇ ਕੁਮਕਲਾਂ ਵਲ ਨੂੰ ਜਾਂਦੀ ਸੜਕ ਉਤੇ ਇਕ ਚੂਰਨ ਵੇਚਣ ਵਾਲਾ ਨਾਮਧਾਰੀ ਸਿੱਖ ਬੈਠਾ ਹੁੰਦਾ ਹੈ, ਆਪਣੀ ਚਾਦਰ ਵਿਛਾ ਕੇ। ਚੂਰਨ ਦੇ ਨਾਲ ਉਹ ਹੋਰ ਵੀ ਦੇਸੀ ਦੁਆਈਆਂ ਵੇਚਦਾ ਹੈ। ਉਸ ਕੋਲੋਂ ਚਾਹਟੇ ਦੇ ਪੈਕਟ ਵੀ ਮਿਲਦੇ ਹਨ। ਤੁਸੀਂ ਉਸ ਕੋਲੋਂ ਚੂਰਨ ਦੀ ਚੁਟਕੀ ਜ਼ਰੂਰ ਲੈ ਕੇ ਖਾਧੀ ਹੋਵੇਗੀ...ਬੜੀ ਸੁਆਦ ਹੁੰਦੀ ਹੈ ਤੇ ਹਾਜ਼ਮਾ ਦਰੁਸਤ ਕਰਦੀ ਹੈ। ਆਮ ਲੋਕ ਉਸਨੂੰ ਚੰਗੀ ਤਰ੍ਹਾਂ ਜਾਣਦੇ ਵੀ ਹੋਣਗੇ, ਜਿਹੜੇ ਪਛਾਣ ਰੱਖਦੇ ਹਨ, ਕਿਉਂਕਿ ਉਹ ਚੂਰਨ ਵੇਚਣ ਦੇ ਨਾਲ-ਨਾਲ ਕਵੀ ਵੀ ਹੈ, ਉਸਨੂੰ ਤੁਸੀਂ ਕਵੀ ਦਰਬਾਰ ਵਿਚ ਕਵਿਤਾ ਸੁਣਾਉਂਦੇ ਨੂੰ ਵੀ ਦੇਖਿਆ ਹੋਵੇਗਾ। ਮੈਂ ਵੀ ਉਸਨੂੰ ਕਈ ਸਾਲਾਂ ਤੋਂ ਹਰ ਮੇਲੇ ਤੇ ਮਿਲਦਾ ਆ ਰਿਹਾ ਹਾਂ। ਤੇ ਉਸ ਕੋਲੋਂ ਚਾਹਟਾ ਜ਼ਰੂਰ ਖਰੀਦ ਕੇ ਘਰ ਲਿਜਾਂਦਾ ਹਾਂ। ਉਸਦੀ ਗੱਲ ਕਰਨ ਲੱਗਾ ਹਾਂ-

ਜੀ ਹਾਂ, ਉਹ ਚੂਰਨ ਵੇਚਣ ਵਾਲਾ ਨਾਮਧਾਰੀ ਸਿੰਘ ਹੈ-ਸਵਰਨ ਸਿੰਘ ਬਾਜਵਾ। ਸੋਚਿਆ ਤਾਂ ਕਈ ਵਾਰ ਸੀ ਉਸ ਨਾਲ ਛੋਟੀ ਜਿਹੀ ਮੁਲਾਕਾਤ ਕਰਾਂ ਕਿ ਇਹ ਕਿਥੋਂ ਆਉਂਦਾ ਹੈ? ਕੁਛ ਮਜ਼ਾਕੀਆ ਜਿਹੇ ਸੁਭਾਅ ਦਾ ਲੱਗਦਾ। ਗੱਲਾਂ ਸੁਣਨ ਦੇ ਮਾਰੇ ਉਸਦੇ ਵਾਕਫ਼ ਉਸ ਕੋਲ ਬੈਠੇ ਰਹਿੰਦੇ ਹਨ। ਇਸ ਵਾਰ ਮੈਨੂੰ ਉਸ ਨਾਲ ਗੱਲ ਕਰਨ ਦਾ ਮੌਕਾ ਮਿਲ ਗਿਆ।

ਐਤਕੀਂ ਹੋਲੇ ਦੇ ਮੇਲੇ ਤੇ ਦੁਕਾਨ ਲਾਉਣ ਲਈ ਥਾਂ ਲੱਭਦਾ ਫਿਰੇ। ਮੈਂ ਉਸਨੂੰ ਕਿਹਾ-"ਸੰਤ ਜੀ, ਐਤਕੀਂ ਇਥੇ ਦੁਕਾਨਾਂ ਨਹੀਂ ਲੱਗਣੀਆਂ। ਔਹ ਦੇਖੋ ਕੁਲਫ਼ੀਆਂ ਦੀਆਂ ਸਭ ਦੁਕਾਨਾਂ ਬੰਦ ਨੇ।" ਕਹਿਣ ਲੱਗਾ-"ਅਸੀਂ ਕਿਹੜਾ ਦੁਕਾਨਾਂ ਤੇ ਈ ਬੈਠੇ ਆਂ...ਫਿਰ ਤੁਰ ਕੇ ਸੌਦਾ ਵੇਚ ਲਾਂ ਗੇ।" ਮੈਂ ਆਪਣੇ ਕੰਮ ਵਿਚ ਰੁੱਝ ਗਿਆ। ਥੋੜ੍ਹੇ ਚਿਰ ਬਾਅਦ ਦੇਖਿਆ ਬਾਜਵੇ ਹੋਰੀਂ ਸਤਿਜੁਗ ਦੀ ਨੁੱਕਰ ਤੇ ਆਪਣੀ ਫੌੜੀ ਜਮਾਈ ਬੈਠੇ ਹਨ ਤੇ ਦਵਾਈ ਦੀਆਂ ਡੱਬੀਆਂ ਸਾਹਮਣੇ ਰੱਖੀਆਂ ਹੋਈਆਂ ਹਨ। ਚਾਰ-ਪੰਜ ਸਿੰਘਾਂ ਨਾਲ ਗੱਪਾਂ ਮਾਰ ਰਿਹਾ ਹੈ। ਤੇ ਉਹ ਗੱਲਾਂ ਸੁਣ ਕੇ ਉੱਚੀ ਉੱਚੀ ਹੱਸ ਰਹੇ ਹਨ। ਮੈਂ ਜਾ ਕੇ ਪੁੱਛਿਆ-ਬਾਜਵਾ ਜੀ ਜਗ੍ਹਾ ਮਿਲ ਗਈ? ਕਹਿਣ ਲੱਗਾ-ਹੋਰ ਨਹੀਂ, ਦੇਖ ਲੈ ਤੇਰੇ ਸਾਹਮਣੇ ਆ...ਮੈਨੂੰ ਕਿਹੜਾ ਰੋਕੂ...ਮੇਰਾ ਸਤਿਗੁਰੂ ਮੇਰੇ ਨਾਲ ਆ।

ਊੜਾ ਐੜਾ ਜਾਣਦਾ ਸਵਰਨ ਸਿੰਘ ਬਾਜਵਾ ਭਾਵੇਂ ਲਿਖ ਨਹੀਂ ਸਕਦਾ, ਪਰ ਜ਼ਬਾਨੀ ਉਸਨੂੰ ਅਨੇਕਾਂ ਕਵਿਤਾਵਾਂ ਯਾਦ ਹਨ। ਹਰ ਤਰ੍ਹਾਂ ਦੀਆਂ ਹਕੀਕੀ-ਮਜ਼ਾਜੀ ਜਿੰਨੀਆਂ ਮਰਜ਼ੀ ਕਵਿਤਾਵਾਂ ਸੁਣ ਲਓ। ਅੱਜ ਕਲ੍ਹ ਦੇ ਕਵੀਆਂ ਵਾਂਗ ਉਸ ਕੋਲ ਕੋਈ ਲਿਖਿਆ ਹੋਇਆ ਕਾਗਜ਼ ਦਾ ਟੁਕੜਾ ਨਹੀਂ ਹੁੰਦਾ। ਜਿਵੇਂ ਪਹਿਲੇ ਜ਼ਮਾਨੇ ਦੇ ਗਾਉਣ ਵਾਲਿਆਂ ਕੋਲ ਕੋਈ ਕਾਗਜ਼ ਨਹੀਂ ਸੀ ਹੁੰਦਾ ਤੇ ਸਭ ਰਟਿਆ-ਰਟਾਇਆ ਹੀ ਬੋਲਦੇ ਸਨ। ਤੇ ਬਾਜਵਾ ਕਵੀ-ਦਰਬਾਰਾਂ ਵਿਚ ਮੌਕੇ ਉਤੇ ਹੀ ਕਵਿਤਾ ਘੜ ਕੇ ਸਰੋਤਿਆਂ ਨੂੰ ਖੁਸ਼ ਕਰ ਦਿੰਦਾ ਹੈ। ਉਸਨੇ ਮੈਨੂੰ ਦੱਸਿਆ-ਇਕ ਵਾਰ ਦਿੱਲੀ ਕਵੀ ਦਰਬਾਰ ਸੀ। ਪ੍ਰਬੰਧਕ ਕਹਿੰਦੇ-"ਬਾਜਵਾ ਤੈਨੂੰ ਟਾਇਮ ਨਹੀਂ ਮਿਲਣਾ।" ਕਹਿੰਦਾ, "ਭਾਵੇਂ ਦੋ ਮਿੰਟ ਹੀ ਦੇ ਦਿਓ।" "ਜਦ ਕਹਿ ਦਿੱਤਾ-ਸਾਡੇ ਕੋਲ ਟਾਇਮ ਦੀ ਘਾਟ ਐ।" ਬਾਜਵਾ ਕਹਿਣ ਲੱਗਾ, "ਚੰਗਾ ਇਕ ਮਿੰਟ ਹੀ ਮਿਲ ਜਾਏ।" ਲਾਗੇ ਖੜ੍ਹੇ ਹੋਰ ਕਵੀ ਪ੍ਰਧਾਨ ਨੂੰ ਕਹਿਣ ਲੱਗੇ, "ਪ੍ਰਧਾਨ ਜੀ ਇਹ ਬੰਦਾ ਪੰਜਾਬੋਂ ਆਇਆ, ਬੜਾ ਅੜੀਅਲ ਆ...ਇਸ ਨੇ ਆਪਣੀ ਕਵਿਤਾ ਜ਼ਰੂਰ ਸੁਣਾਉਣੀ ਹੈ ਭਾਵੇਂ ਜੋ ਮਰਜ਼ੀ ਕਹਿ ਲਓ।" ਆਖਰ ਪ੍ਰਧਾਨ ਨੇ ਇਕ ਮਿੰਟ ਦੇ ਦਿੱਤਾ ਤੇ ਕਿਹਾ ਜਲਦੀ ਮੁਕਾ ਦਈਂ।"

ਬਾਜਵੇ ਨੇ ਮੌਕੇ ਤੇ ਹੀ ਐਸੀ ਕਵਿਤਾ ਘੜ ਕੇ ਸੁਣਾ ਦਿੱਤੀ, ਸੁਣਨ ਵਾਲਿਆਂ ਦੇ ਹੱਸ ਹੱਸ ਕੇ ਢਿੱਡੀਂ ਪੀੜਾਂ ਪੈ ਗਈਆਂ। ਕਵਿਤਾ ਸੁਣਾ ਕੇ ਪ੍ਰਧਾਨ ਨੂੰ ਕਹਿਣ ਲੱਗਾ- "ਲਓ ਪ੍ਰਧਾਨ ਸਾਹਿਬ ਬਸ ਏਨੀ ਤਾਂ ਗੱਲ ਸੀ...ਅਜੇ ਕੁਝ ਸਕਿੰਟ ਬਾਕੀ ਨੇ, ਕਿਸੇ ਹੋਰ ਨੂੰ ਦੇ ਦਿਓ।"

ਸਾਡੇ ਵਰਿਆਮ ਦੇ ਸਟਾਲ ਤੇ ਕਵੀ ਆਪਣਾ ਨਾਂਅ ਦਰਜ ਕਰਾਉਂਦੇ ਸਨ। ਬਾਜਵਾ ਆ ਕੇ ਕਿਸਾਨ ਜੀ ਨੂੰ ਕਹਿਣ ਲੱਗਾ-"ਮੇਰਾ ਨਾਂਅ ਵੀ ਲਿਖੋ ਜੀ।" ਕਿਸਾਨ ਜੀ

ਕਹਿੰਦੇ-"ਅਨਜਾਣ ਜੀ ਕੋਲ ਲਿਖਾ ਦਿਓ।" ਹੋਰ ਵੀ ਨਾਂਅ ਲਿਖੌਣ ਵਾਲੇ ਕਵੀ ਬੈਠੇ ਸਨ। ਮਜ਼ਾਕੀਆ ਲਹਿਜੇ ਵਿਚ ਕਹਿਣ ਲੱਗਾ, "ਯਾਰ ਅਨਜਾਣ ਬੰਦੇ ਕੋਲ ਜ਼ਰੂਰ ਨਾਂਅ ਲਿਖੌਣਾਂ...ਕਿਸੇ 'ਜਾਣਨ' ਵਾਲੇ ਕੋਲ ਲਿਖੌਨੇ ਆਂ...ਲਿਖੋ ਕਿਸਾਨ ਸਾਹਿਬ ਮੇਰਾ ਨਾਂਅ...ਸਵਰਨ ਸਿੰਘ ਬਾਜਵਾ।" ਉਸਦੀ ਘੜੀ-ਘੜਾਈ ਗੱਲ ਸੁਣ ਕੇ ਸਾਰੇ ਕਵੀ ਹੱਸਣ ਲੱਗ ਪਏ।

ਬਾਜਵਾ, ਸਤਿਗੁਰੂ ਸਾਹਿਬਾਨਾਂ ਬਾਰੇ ਅਨੇਕਾਂ ਕਵਿਤਾਵਾਂ ਜੋੜ ਕੇ ਆਪਣੇ ਦਿਲੋ-ਦਿਮਾਗ ਵਿਚ ਬਿਠਾਈ ਬੈਠਾ ਹੈ। ਜੇ ਕੋਈ ਉਸ ਕੋਲੋਂ ਸੁਣ ਕੇ ਲਿਖਣ ਵਾਲਾ ਹੋਵੇ ਤਾਂ ਇਕ ਪੂਰੀ ਕਿਤਾਬ ਬਣ ਸਕਦੀ ਹੈ। ਮੈਂ ਉਸਨੂੰ ਕਿਹਾ-ਤੁਸੀਂ ਸਾਰੀਆਂ ਕਵਿਤਾਵਾਂ ਲਿਖ ਕੇ ਰੱਖੀਆਂ ਹੋਈਆਂ ਹਨ? ਕਹਿਣ ਲੱਗਾ, "ਇਹੀ ਤਾਂ ਘਾਟਾ ਆ...ਮੈਂ ਲਿਖ ਨਹੀਂ ਸਕਦਾ। ਹਾਂ, ਅੱਗੋਂ ਮੇਰਾ ਪੋਤਾ ਥੋੜ੍ਹਾ ਥੋੜ੍ਹਾ ਸ਼ੌਂਕ ਰੱਖਦਾ ਹੈ, ਉਸਨੇ ਕਈ ਜਗ੍ਹਾ ਮੇਰੀਆਂ ਕਵਿਤਾਵਾਂ ਬੋਲ ਕੇ ਵਾਹਵਾ ਖੱਟੀ ਐ।

ਸਤਿਗੁਰੂ ਰਾਮ ਸਿੰਘ ਜੀ ਬਾਰੇ ਸਭ ਜਾਣਦੇ ਹਨ ਕਿ ਉਨ੍ਹਾਂ ਨੂੰ ਅੰਗਰੇਜ਼ਾਂ ਨੇ ਦੇਸ਼-ਨਿਕਾਲਾ ਦੇ ਦਿੱਤਾ ਸੀ।...ਤੇ ਉਨ੍ਹਾਂ ਦੇ ਸਿੱਖ ਅਜੇ ਤਕ ਉਨ੍ਹਾਂ ਦੀ ਉਡੀਕ ਕਰਦੇ ਹਨ ਤੇ ਇਹੀ ਵਿਸ਼ਵਾਸ ਰੱਖਦੇ ਹਨ ਕਿ ਸਤਿਗੁਰੂ ਜੀ ਕਿਸੇ ਨਾ ਕਿਸੇ ਰੂਪ ਵਿਚ ਆਪਣੇ ਸ਼ਰਧਾਲੂਆਂ ਨੂੰ ਜ਼ਰੂਰ ਦਰਸ਼ਨ ਦੇਣਗੇ। ਬਾਜਵਾ ਜੀ ਨੇ ਮੈਨੂੰ ਇਕ ਕਵਿਤਾ ਸਤਿਗੁਰੂ ਜੀ ਦੇ ਵਿਛੋੜੇ ਦੀ ਸੁਣਾਈ ਤੇ ਮੈਂ ਉਹ ਲਿਖੀ ਹੈ, ਉਹ ਇਸ ਤਰ੍ਹਾਂ ਹੈ-

"ਦੱਸੋ ਸ਼ਹਿਰ ਕਿਹੜਾ, ਜਿਥੇ ਹੈ ਡੇਰਾ
ਜਿਥੇ ਵਸਦਾ ਗੁਰੂ ਜੀ ਦਮ ਤੇਰਾ।
ਸੁਬ੍ਹਾ ਸ਼ਾਮ ਮੈਂ ਵੇਖਦਾ ਰਾਹ ਰਹਿੰਦਾ,
ਭਾਵੇਂ ਬਿਗੜ ਜਾਵੇ ਸਾਰਾ ਕੰਮ ਮੇਰਾ।
ਇਕ ਮਾਰਿਆ ਲੋਕਾਂ ਦੇ ਤਾਅਨਿਆਂ ਨੇ,
ਦੂਜਾ ਖਾ ਗਿਆ ਗੁਰੂ ਜੀ ਗ਼ਮ ਤੇਰਾ।
ਅੱਖਾਂ ਰੋਂਦੀਆਂ ਰਹਿੰਦੀਆਂ ਦਿਨੇ ਰਾਤੀਂ,
ਨੈਣੋਂ ਨੀਰ ਡਿਗੇ ਛਮਾ ਛਮ ਮੇਰਾ।
ਚੀਨੀ ਵਾਲਾ ਜੇ ਤੈਨੂੰ ਦੀਦਾਰ ਦੇਵੇ,
ਸੌਰ ਜਾਏਗਾ, 'ਬਾਜਵਾ' ਕੰਮ ਤੇਰਾ।"

੬੦-੬੨ ਕੁ ਸਾਲ ਦਾ ਸਵਰਨ ਸਿੰਘ ਬਾਜਵਾ ਸਤਿਗੁਰੂ ਜਗਜੀਤ ਸਿੰਘ ਜੀ ਉਤੇ ਮੁੱਢ ਤੋਂ ਹੀ ਬਹੁਤ ਸ਼ਰਧਾ ਤੇ ਵਿਸ਼ਵਾਸ ਰੱਖਦਾ ਹੈ ਤੇ ਪੂਰੀ ਤਰ੍ਹਾਂ ਗੁਰੂ ਜੀ ਨੂੰ ਪ੍ਰਣਾਇਆ ਹੋਇਆ ਹੈ। ਉਨ੍ਹਾਂ ਦੀ ਸਿਫਤ-ਸਲਾਹ ਵਿਚ ਉਸਨੇ ਇਕ ਕਵਿਤਾ ਮੈਨੂੰ ਲਿਖਾਈ, ਉਹ ਇਸ ਤਰ੍ਹਾਂ ਹੈ-

"ਧੰਨ ਗੁਰੂ ਜਗਜੀਤ ਸਿੰਘ ਜੀ, ਧੰਨ ਕਹਾਂ ਮੈਂ ਤੈਨੂੰ।
ਤੇਰੇ ਜਿਹਾ ਕੋਈ ਹੋਰ ਨਾ ਸਾਨੂੰ, ਮੇਰੇ ਜਿਹੇ ਲੱਖ ਤੈਨੂੰ।
ਤੈਨੂੰ ਬਖਸ਼ਣਹਾਰਾ ਕਹਿੰਦੇ, ਗੁਨੇਹਗਾਰ ਨੇ ਮੈਨੂੰ।
ਚਰਨਾਂ ਦੇ ਨਾਲ ਲਾ ਲੈ ਸਤਿਗੁਰ, ਤੋੜ ਨਾ ਦੇਵੀਂ ਮੈਨੂੰ,
ਹਿੰਦੂ-ਮੁਸਲਮ-ਸਿੱਖ-ਈਸਾਈ, ਸਾਰੇ ਪੂਜਣ ਤੈਨੂੰ।
ਜੇ ਸਾਡੇ ਵਿਚ ਗੁਨਾਹ ਨ ਹੁੰਦੇ, ਤੂੰ ਬਖਸ਼ਦਾ ਕੈਨੂੰ।
ਕਹੇ 'ਬਾਜਵਾ' ਹੱਥ ਜੋੜ ਕੇ, ਚਰਨੀਂ ਲਾ ਲੇ ਮੈਨੂੰ।

ਮੇਲੇ ਦੇ ਆਖਰੀ ਦਿਨ ਅਸੀਂ ਆਪਣਾ ਸਾਮਾਨ ਸਮੇਟ ਕੇ ਬੈਠੇ ਸਾਂ, ਮੈਨੂੰ ਵਰਿਆਮ ਭਾ ਜੀ ਕਹਿਣ ਲੱਗੇ-ਮੈਂ ਘਰੋਂ ਗੱਡੀ ਲੈ ਆਵਾਂ, ਫੇਰ ਸਾਮਾਨ ਲੱਦਦੇ ਹਾਂ। ਬਾਜਵਾ ਜੀ ਵੀ ਆਪਣਾ ਸਾਮਾਨ ਬੋਰੀ ਵਿਚ ਪਾ ਕੇ ਕਿਸੇ ਨੂੰ ਉਡੀਕ ਰਹੇ ਸਨ। ਮੈਂ ਸੋਚਿਆ ਕਿਉਂ ਨਾ ਇਕ ਵਾਰ ਹੋਰ ਕੋਈ ਕਵਿਤਾ ਲਿਖ ਲਵਾਂ। ਭਾਜੀ ਹੋਰਾਂ ਦਾ ਫੋਨ ਆ ਗਿਆ-ਮੈਨੂੰ ਅਜੇ ਟਾਇਮ ਲੱਗਾ ਜਾਣਾ ਐਂ... ਥੋੜ੍ਹਾ ਚਿਰ ਹੋਰ ਉਡੀਕ ਕਰੋ। ਲਓ ਜੀ ਫੇਰ ਕੀ ਸੀ। ਫੇਰ ਬਾਜਵਾ ਜੀ ਨੂੰ ਕੋਲ ਸੱਦ ਲਿਆ ਤੇ ਕਿਹਾ ਇਕ ਹੋਰ ਕੋਈ ਕਵਿਤਾ ਲਿਖਾ ਦਿਓ। ਕਹਿਣ ਲੱਗਾ-ਲਿਖ ਫੇਰ...ਮੇਲੇ ਦੀ ਕਵਿਤਾ ਹੀ ਲਿਖਾ ਦਿੰਦਾ ਆਂ, ਉਹ ਬੋਲੀ ਗਿਆ ਤੇ ਮੈਂ ਲਿਖੀ ਗਿਆ। ਕਵਿਤਾ ਇਉਂ ਹੈ-

"ਉਦੋਂ ਸੰਤ ਜੀ ਬਹੀਏ ਚੁੱਪ ਕਰਕੇ,
ਗੁਰੂ ਘਰ ਦੀ ਜਦੋਂ ਵਡਿਆਈ ਹੋਵੇ।
ਸਾਰੀ ਧਰਤੀ ਜੇ ਹੋਏ ਕਾਲਖ਼,
ਸਾਰੇ ਦਰਖਤਾਂ ਦੀ ਕਲਮ ਬਣਾਈ ਹੋਵੇ।
ਗੁਰੂ ਜਗਜੀਤ ਦੀ ਸਿਫ਼ਤ ਨਹੀਂ ਲਿਖੀ ਜਾਂਦੀ,
ਭਾਵੇਂ ਸੱਤਾਂ ਸਮੁੰਦਰਾਂ ਦੀ ਸਿਆਹੀ ਹੋਵੇ।
ਸਦਾ ਚੌਰ ਝੁਲੇ ਸਤਿਗੁਰੂ ਜਗਜੀਤ ਸਿੰਘ ਤੇ
ਸੰਗਤ ਏਦੂੰ ਵੀ ਦੂਣ ਸਵਾਈ ਹੋਵੇ।
ਅੰਨ ਧਨ ਦੀ ਥੋੜ ਨਹੀਂ ਰਹਿਣ ਦਿੰਦਾ,
ਨਿਗ੍ਹਾ ਮੇਹਰ ਦੀ ਜਿਨ੍ਹਾਂ ਤੇ ਪਾਈ ਹੋਵੇ।
ਬਿਨਾਂ ਮੰਗਿਆਂ ਕਰਦਾ ਮੰਗ ਪੂਰੀ,
ਜਿਹੜੀ ਦਿਲ ਦੇ ਵਿਚ ਧਿਆਈ ਹੋਵੇ।
ਥੱਬੇ ਭਰ ਭਰ ਸਤਿਗੁਰੂ ਪੁੱਤ ਵੰਡੇ,
ਭਾਵੇਂ ਮਾਈ ਤੇ ਭਾਵੇਂ ਭਾਈ ਹੋਵੇ।
ਚਰਨ ਛੱਡਦੇ ਨਹੀਂ ਸਤਿਗੁਰੂ ਜਗਜੀਤ ਸਿੰਘ ਦਾ
ਵੇਲੇ ਅੰਤ ਦੇ ਗੁਰੂ ਸਹਾਈ ਹੋਵੇ।
ਹੋਲੇ ਮੇਲੇ ਤੇ ਆਈਆਂ ਸੰਗਤਾਂ ਨੂੰ,
ਵਲੋਂ 'ਬਾਜਵੇ' ਦੇ ਲੱਖ ਲੱਖ ਵਧਾਈ ਹੋਵੇ।

ਅਜੇ ਕਵਿਤਾ ਪੂਰੀ ਹੀ ਹੋਈ ਸੀ ਕਿ ਭਾ ਜੀ ਗੱਡੀ ਲੈ ਕੇ ਆ ਗਏ। ਓਧਰੋਂ ਬਾਜਵਾ ਸਾਹਿਬ ਦਾ ਸਾਥੀ ਜਿਸ ਨੂੰ ਉਹ ਉਡੀਕ ਰਿਹਾ ਸੀ, ਆ ਗਿਆ। ਉਹ ਸਾਮਾਨ ਵਾਲੀ ਬੋਰੀ ਚੁੱਕ ਕੇ ਉਸ ਨਾਲ ਤੁਰ ਗਿਆ। ...ਤੇ ਮੈਂ ਕਿਤਾਬਾਂ ਵਾਲੇ ਬੈਗ ਗੱਡੀ ਵਿਚ ਲੱਦ ਕੇ ਗੱਡੀ ਵਿਚ ਬਹਿ ਗਿਆ।

*ਪਿੰਡ ਤੇ ਡਾਕਖਾਨਾ ਮਾਧੋਪੁਰ (ਫਗਵਾੜਾ)*

# ਪੰਡਿਤ ਕਿਸ਼ਨ ਮਹਾਰਾਜ ਸਿਮ੍ਰਤੀ ਸੰਗੀਤ ਸਮਾਗਮ ਬਨਾਰਸ

*—ਬਲਬੀਰ ਸਿੰਘ ਰਾਗੀ, ਜਲੰਧਰ*



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਜੀ ਦੇ ਸਹਿਯੋਗ ਅਤੇ ਸੰਤ ਸੁਖਦੇਵ ਸਿੰਘ ਤਬਲਾ ਵਾਦਕ ਜਲੰਧਰ ਅਤੇ ਜਤਿੰਦਰ ਪਾਲ ਸਿੰਘ ਚਿੰਕਾ) ਦੇ ਉਦਮ ਨਾਲ ਪੰਡਿਤ ਕਿਸ਼ਨ ਮਹਾਰਾਜ ਦੀ ਤੀਸਰੀ ਬਰਸੀ ਤੇ ਬਨਾਰਸ ਜਾਣ ਦਾ ਫੈਸਲਾ ਲਿਆ ਗਿਆ। ਉਂਜ ਤੇ ਬਨਾਰਸ ਜਾਣ ਦਾ ਨਿਉਤਾ ਮੈਨੂੰ ਪਹਿਲਾਂ ਵੀ ਕਈ ਵਾਰ ਮਿਲਿਆ ਸੀ ਜਦੋਂ ਸੁਖਦੇਵ ਸਿੰਘ ਬਨਾਰਸ ਪੰਡਿਤ ਜੀ ਕੋਲੋਂ ਤਬਲਾ ਸਿਖਣ ਗਏ ਸਨ ਪਰ ਘਰ ਦੇ ਰੁਝੇਵਿਆਂ ਕਾਰਨ ਨਹੀਂ ਸਾਂ ਜਾ ਸਕਿਆ। ਪਰ ਇਸ ਵਾਰੀ ਮੈਨੂੰ ਸੁਖਦੇਵ ਅਤੇ ਚਿੰਕਾ ਨੇ ਹੁਕਮ ਵਰਗੀ 'ਬੇਨਤੀ' ਕੀਤੀ ਕਿ ਇਸ ਵਾਰੀ ਬਨਾਰਸ ਜਾਣਾ ਹੀ ਜਾਣਾ ਹੈ ਉੱਥੇ ਪੰਡਿਤ ਕਿਸ਼ਨ ਮਹਾਰਾਜ ਦੀ ਬਰਸੀ ਇਕ ਸੁਰਮਈ ਸੰਗੀਤਕ ਸ਼ਾਮ ਨਾਲ ਮਨਾਣੀ ਹੈ।

੨ ਮਈ ੨੦੧੧ ਹਾਵੜਾ ਮੇਲ (ਡੁਪਲੀਕੇਟ) ਰਾਹੀਂ ਅਸੀਂ ਜਲੰਧਰ ਤੋਂ ਰਵਾਨਾ ਹੋਏ। ਲੁਧਿਆਣੇ ਤੋਂ ੭ ਕਲਾਕਾਰ ਜਿੰਨਾਂ ਵਿਚ ਮੋਹਣ ਸਿੰਘ, ਸੁਖਦੇਵ ਸਿੰਘ (ਭੈਣੀ ਸਾਹਿਬ), ਰਾਜੇਸ਼ ਮਾਲਵੀਆ, ਗੁਰਮੁਖ ਸਿੰਘ, ਹਰਜਿੰਦਰ ਸਿੰਘ, ਜਰਨੈਲ ਸਿੰਘ (ਜਸ) ਅਤੇ ਹਰਪ੍ਰੀਤ ਸਿੰਘ ਸੋਨੂੰ ਤਬਲਾ ਵਾਦਕ ਵੀ ਸਾਡੇ ਨਾਲ ਗੱਡੀ ਹੋ ਸਵਾਰੇ ਹੋਏ। ਸਫਰ ਭਾਵੇਂ ਬਹੁਤਾ ਵੱਡਾ ਨਹੀਂ ਸੀ ਪਰ ਹਵਾੜਾ ਮੇਲ ਨੇ ਇਸ ਨੂੰ ਲਗਭਗ ਪੰਜ ਘੰਟੇ ਵਾਧੂ ਖਿੱਚ ਕੇ ਲੰਬਾ ਕੀਤਾ। ਪਰ ਕਿਉਂਕਿ ਸਾਡੇ ਨਾਲ ਮੋਹਣ ਸਿੰਘ ਵਰਗੇ ਮਿਲਣਸਾਰ ਅਤੇ ਬਾਕੀ ਸਾਰੇ ਰਾਗੀ ਵੀ ਖੁਸ਼ੀ-ਖੁਸ਼ੀ ਸਮੇਂ ਨੂੰ ਝੇਲਦੇ ੩ ਤਰੀਕ ਸ਼ਾਮ ਨੂੰ ਸਾਢੇ ਸੱਤ ਵਜੇ ਬਨਾਰਸ ਪਹੁੰਚੇ। ਰਸਤੇ ਵਿਚ ਪਤਾ ਹੀ ਨਹੀਂ ਚਲਿਆ ਕਿ ਅਸੀਂ ੨੪ ਘੰਟੇ ਦਾ ਸਫਰ ਕਰਕੇ ਆਏ ਹਾਂ।

ਬਨਾਰਸ ਵਾਲੇ ਧਰਮਵੀਰ ਸਿੰਘ ਜੀ ਆਪਣੀਆਂ ਗੱਡੀਆਂ ਲੈ ਕੇ ਪਹਿਲਾਂ ਤੋਂ ਹੀ ਸਟੇਸ਼ਨ ਤੇ ਸਾਡਾ ਇੰਤਜ਼ਾਰ ਕਰ ਰਹੇ ਸਨ। ਸ. ਜਸਵੰਤ ਸਿੰਘ ਜੀ ਕਲਕਤਾ ਅਲਮੀਨਿਯਮ ਵਰਕਸ ਵਾਲਿਆਂ ਦੇ ਘਰ ਪਹੁੰਚ ਤੇ ਪੰਡਿਤ ਪੂਰਨ ਮਹਾਰਾਜ ਸਾਰੇ ਜੱਥੇ ਦੇ ਸਵਾਗਤ ਲਈ ਹਾਜ਼ਰ ਸਨ। ਉਸ ਤੋਂ ਬਾਅਦ ਸਾਨੂੰ ਦੋ ਏ. ਸੀ. ਕਮਰੇ ਮਿਲ ਗਏ। ਇਸ਼ਨਾਨ ਪਾਣੀ ਕਰਨ ਤੋਂ ਬਾਅਦ ਲੰਗਰ ਛੱਕ ਕੇ ਵਿਸ਼ਰਾਮ ਦਾ ਹੀ ਪ੍ਰੋਗਰਾਮ ਬਣਿਆ। ਅਗਲੇ ਦਿਨ (੪ ਮਈ) ਰਾਤ ਦਾ ਪ੍ਰੋਗਰਾਮ ਸੀ, ਜਿਸਦਾ ਸੁਖਦੇਵ ਅਤੇ ਚਿੰਕੇ ਨੂੰ ਜ਼ਿਆਦਾ ਫਿਕਰ ਸੀ। ਤਿਆਰ ਹੋਣ ਤੋਂ ਬਾਅਦ ਸੁਖਦੇਵ ਚਿੰਕਾ ਜਦੋਂ ਪੂਰਨ ਮਹਾਰਾਜ ਨੂੰ ਮਿਲਣ ਵਾਸਤੇ ਜਾਣ ਲੱਗੇ ਤਾਂ ਮੈਨੂੰ ਵੀ ਨਾਲ ਲੈ ਗਏ। ਮੋਹਣ ਸਿੰਘ-ਸੁਖਦੇਵ ਸਿੰਘ (ਭੈਣੀ ਸਾਹਿਬ) ਤੇ ਮਾਲਵੀਆ ਅੱਜ ਸਵੇਰੇ ਤੋਂ ਹੀ ਅਭਿਆਸ ਵਿਚ ਲੱਗੇ ਹੋਏ ਸਨ।

ਅਸੀਂ ਸੜਕ ਤੇ ਪੈਦਲ ਜਾ ਰਹੇ ਸਾਂ, ਪਿਛੋਂ ਇਕ ਆਵਾਜ਼ ਨੇ ਮੈਨੂੰ ਰੋਕਿਆ। ਮੈਂ ਇਸ ਸ਼ਹਿਰ ਵਿਚ ਨਵਾਂ ਸੀ, ਕਿਉਂਜੁ, ਸੁਖਦੇਵ ਸਿੰਘ ਜਲੰਧਰ ਪਹਿਲਾਂ ਵੀ ਬਨਾਰਸ ਵਿਚ ਗਿਆਰਾਂ ਸਾਲ ਤਬਲਾ ਸਿਖਦਾ ਰਿਹਾ ਸੀ ਇਸ ਲਈ ਮੈਂ ਉਸਨੂੰ ਆਵਾਜ਼ ਦਿੱਤੀ। "ਭਈ ਇਹ ਤੇਰਾ ਕੋਈ ਪੁਰਾਣਾ ਵਾਕਫ ਲੱਗਦਾ ਏ।" ਜਦ ਸੁਖਦੇਵ ਸਿੰਘ ਨਾਲ ਉਹ ਬੰਦਾ ਮਿਲਿਆ ਤਾਂ ਸਾਡੇ ਰੌਂਗਟੇ ਖੜੇ ਹੋਏ ਗਏ। ਉਹ ਮਸ਼ਹੂਰ ਤਬਲਾ ਕਲਾਕਾਰ ਸਵ. ਪੰਡਿਤ ਸਾਮਤਾ ਪ੍ਰਸਾਦਿ (ਗੁਦਈ ਮਹਾਰਾਜ) ਦਾ ਸਪੁੱਤਰ ਸੀ ਪਰ ਸੜਕ ਤੇ ਹੱਥ ਵਿਚ ਲੋਟਾ ਫੜ ਕੇ ਭੀਖ ਮੰਗ ਰਿਹਾ ਸੀ। ਸੁਖਦੇਵ ਸਿੰਘ ਨੇ ਉਸਨੂੰ ਪੈਸੇ ਤਾਂ ਦਿੱਤੇ ਪਰ ਚਿੰਕਾ ਅਤੇ ਮੇਰੇ ਮਨ ਨੂੰ ਬਹੁਤ ਠੇਸ ਲੱਗੀ। ਮੁੰਨੂੰ (ਸੁਖਦੇਵ ਦਾ ਦੋਸਤ) ਦੇ ਘਰੋਂ ਹੋਣ ਤੋਂ ਬਾਅਦ ਅਸੀਂ ਪੰਡਿਤ ਕਿਸ਼ਨ ਮਹਾਰਾਜ ਦੇ ਘਰ ਜਾਣਾ ਸੀ। ਬਾਹਰੋਂ ਕੁੰਡਾ ਖੜਕਾ ਕੇ ਅਸੀਂ ਅੰਦਰ ਵਲ ਚਲ ਪਏ। (ਅੰਦਰ ਕਲਾਸ ਲੱਗੀ ਸੀ । ਪੂਰਨ ਮਹਾਰਾਜ ਅਤੇ ਜਯੰਤੀ ਮਾਲਾ ਨ੍ਰਿਤਕੀ ਵਲੋਂ ਰਾਤ ਪ੍ਰੋਗਰਾਮ ਵਾਸਤੇ ਤਿਆਰੀ ਹੋ ਰਹੀ ਸੀ (ਜਲ ਪਾਣੀ ਛਕਣ ਤੋਂ ਬਾਅਦ ਸਾਨੂੰ ਪੰਡਿਤ ਜੀ ਦਾ ਉਹ ਸਥਾਨ ਵਿਖਾਇਆ ਜਿਥੇ ਕਦੇ ਸੰਗੀਤ ਦੀਆਂ ਬੈਠਕਾਂ ਹੋਇਆ ਕਰਦੀਆਂ ਸਨ। ਇਕ ਗਣੇਸ਼ ਜੀ ਦੀ ਮੂਰਤੀ ਜੋ ਪੰਡਿਤ ਜੀ ਨੇ ਆਪਣੇ ਹੱਥਾਂ ਨਾਲ ਬਣਾਈ ਸੀ ਦਰਸ਼ਨ ਕੀਤੇ। ਉਨ੍ਹਾਂ ਦੀਆਂ ਤਸਵੀਰਾਂ ਜੋ ਕਿ ਦੇਸ਼ ਵਿਦੇਸ਼ ਦੀਆਂ ਖਿੱਚੀਆਂ ਸਨ ਨਾਲ ਸਾਰਾ ਕਮਰਾ ਭਰਿਆ ਪਿਆ ਸੀ ਵੇਖਿਆ। ਸੁਖਦੇਵ ਤੇ ਚਿੰਕਾ ਗੁਰੂਮਾਤਾ (ਪਤਨੀ ਪੰਡਿਤ ਕਿਸ਼ਨ ਮਹਾਰਾਜ) ਦੇ ਦਰਸ਼ਨ ਕਰਨ ਲਈ ਅੰਦਰ ਗਏ। ਮੈਂ

ਦਰਸ਼ਨ ਨਹੀਂ ਕਰ ਸਕਿਆ। ਬਨਾਰਸ ਦੀਆਂ ਛੋਟੀਆਂ ਛੋਟੀਆਂ ਗਲੀਆਂ ਵਿਚੋਂ ਨਿਕਲ ਰਹੇ ਸੀ। ਇੱਥੇ ਦਾ ਮਾਹੌਲ ਸੰਗੀਤ ਨਾਲ ਰਮਿਆ ਹੋਇਆ ਹੈ। ਕਿਤੇ ਤਬਲੇ ਦੀ ਥਾਪ ਕਿਤੇ ਸੁਰਮਈ ਗਾਇਨ ਅਤੇ ਕਿਤੇ ਤਾਨਪੂਰੇ, ਸਿਤਾਰ ਦੀਆਂ ਧੁਨਾਂ ਸੁਣਨ ਨੂੰ ਮਿਲ ਰਹੀਆਂ ਸਨ। ਕਬੀਰ ਜੀ ਦਾ ਮੰਦਿਰ ਜੋ ਕਿ ਪੰਡਿਤ ਜੀ ਦੇ ਘਰ ਦੇ ਕੋਲ ਹੈ ਮੈਨੂੰ ਦਰਸ਼ਨ ਕਰਾ ਕੇ ਨਾਗਰੀ ਨਾਟਕ ਮੰਡਲੀ ਹਾਲ ਜਿੱਥੇ ਰਾਤ ਦਾ ਪ੍ਰੋਗਰਾਮ ਸੀ ਜਾ ਕੇ ਵੇਖਿਆ। ਵਾਪਸ ਡੇਰੇ ਆ ਗਏ ਜਿਥੇ ਮੋਹਣ ਸਿੰਘ ਸੁਖਦੇਵ ਸਿੰਘ ਸੁਰਮੰਡਲ ਛੇੜ ਕੇ ਅਜੇ ਵੀ ਰਾਤ ਦੀ ਤਿਆਰੀ ਵਿਚ ਰੁਝੇ ਹੋਏ ਸਨ।

ਸੰਤ ਰਛਪਾਲ ਜੀ ਹਜ਼ੂਰੀ ਸੇਵਕ ਜ਼ਰੂਰੀ ਰੁਝੇਵਿਆਂ 'ਚੋਂ ਸਮਾਂ ਕੱਢ ਕੇ ਹਵਾਈ ਸਫਰ ਰਾਹੀਂ ਸੰਤ ਹਰਪਾਲ ਸਿੰਘ ਜੀ ਸੋਧੀ (ਦਿੱਲੀ) ਵਾਲਿਆਂ ਨਾਲ ਵਿਸ਼ੇਸ਼ ਕਰਕੇ ਪੁੱਜੇ। ਚਿੰਕਾ ਇਨਾਂ ਨੂੰ ਏਅਰਪੋਰਟ ਤੋਂ ਲੈ ਕੇ ਆਇਆ। ਸ਼ਾਮ ੭ ਵਜੇ ਅਸੀਂ ਹਾਲ ਵਿਚ ਪਹੁੰਚੇ... ਹਾਲ ਏਅਰ ਕੰਡੀਸ਼ਨ ਸੀ। ਸਟੇਜ ਸਜ ਚੁੱਕੀ ਸੀ। ਸਾਹਮਣੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਅਤੇ ਪੰਡਿਤ ਕਿਸ਼ਨ ਮਹਾਰਾਜ ਦੀਆਂ ਮਨ ਮੋਹਣੀਆਂ ਤਸਵੀਰਾਂ ਵਾਲਾ ਬੈਨਰ ਲੱਗਾ ਹੋਇਆ ਸੀ। ਜਿਹੜਾ ਸੰਤ ਰਛਪਾਲ ਸਿੰਘ ਜੀ ਦੀ ਅਣਥਕ ਮੇਹਨਤ ਦਾ ਨਤੀਜਾ ਸੀ। ਕਰੀਬ ੮ ਵਜੇ ਪੰਡਿਤ ਪੂਰਨ ਮਹਾਰਾਜ ਅਤੇ ਉਨਾਂ ਦੀ ਭੈਣ ਅੰਜਲੀ ਨੇ ਜਯੋਤੀ ਜਗਾਈ ਅਤੇ ਪਹਿਲੀ ਆਈਟਮ ਅਨਾਊਂਸ ਹੋਈ। ਪੰ. ਰਾਮ ਜੀ ਮਿਸ਼ਰ ਦੇ ਸ਼ਗਿਰਦ ਹਰਪ੍ਰੀਤ ਸਿੰਘ ਸੋਨੂੰ ਦੇ ਤਬਲੇ ਦੀ ਟੁਣਕਾਰ ਨਾਲ ਸਮਾਰੋਹ ਦਾ ਸ੍ਰੀ ਗਣੇਸ਼ ਹੋਇਆ। ਸੋਨੂੰ ਨੇ ਤਬਲਾ ਵਾਦਨ ਦੇ ਦੌਰਾਨ ਪੇਸ਼ਕਾਰ, ਕਾਇਦਾ, ਬਾਂਟ, ਰੇਲਾ, ਪਰਨ, ਟੁਕੜੇ ਨਾਲ ਲੋਕਾਂ ਦੀ ਵਾਹ ਵਾਹੀ ਲੁੱਟੀ। ਸਾਰੰਗੀ ਤੇ ਉਨ੍ਹਾਂ ਨਾਲ ਸੰਤੋਸ਼ ਮਿਸਰਾ ਨੇ ਸੰਗਤ ਕੀਤੀ। ਪੰਡਿਤ ਕਿਸਨ ਮਹਾਰਾਜ ਜੀ ਦੀ ਤਸਵੀਰ ਤੇ ਪੁਸ਼ਪਮਾਲਾ ਪਾਣ ਦਾ ਸਿਲਸਿਲਾ ਸ਼ੁਰੂ ਹੋਇਆ। ਅੱਜ ਇੱਥੇ ਹਾਲ ਵਿਚ ਮਹਾਨ ਸੰਗੀਤਕਾਰਾਂ ਤੋਂ ਇਲਾਵਾ ਕਮਿਸ਼ਨਰ, ਐਸ. ਪੀ. ਬਨਾਰਸ ਅਤੇ ਹੋਰ ਅਫਸਰ ਤੇ ਲੀਡਰ ਵੀ ਪਹੁੰਚੇ ਹੋਏ ਸਨ। ਸਭ ਤੋਂ ਪਹਿਲਾ ਸੰਤ ਰਛਪਾਲ ਸਿੰਘ ਜੀ ਨੇ ਪੂਰਨ ਮਹਾਰਾਜ ਨੂੰ ਇਕ ਸਤਿਗੁਰੂ ਜੀ ਦੀ ਤਸਵੀਰ ਭੇਟ ਕੀਤੀ ਅਤੇ ਸਤਿਗੁਰੂ ਜੀ ਵੱਲੋਂ ਭੇਜਿਆ ਹੋਇਆ ਆਸ਼ੀਰਵਾਦ ਬਖਸ਼ਿਸ਼ ਕੀਤਾ। ਜਿੰਨੇ ਵੀ ਡੈਲੀਗੇਟ ਭੈਣੀ ਸਾਹਿਬ ਅਤੇ ਜਲੰਧਰ ਤੋਂ ਆਏ ਸਨ ਸਾਰਿਆਂ ਨੂੰ ਯਾਦਗਾਰੀ ਚਿੰਨ੍ਹ ਭੇਟ ਕੀਤੇ ਗਏ। ਸੰਤ ਹਰਪਾਲ ਸਿੰਘ ਜੀ (ਦਿੱਲੀ) ਨੇ ਦੋ ਸ਼ਬਦ ਕਹੇ ਅਤੇ ਅਗੋਂ ਫਿਰ ਸਭਾ ਦੀ ਦੂਸਰੀ ਪੇਸ਼ਕਸ਼ ਸੀ ਮੋਹਣ ਸਿੰਘ, ਸੁਖਦੇਵ ਸਿੰਘ ਜੀ ਦਾ ਯੁਗਲ ਗਾਇਨ। ਸ਼ੁਰੂ ਵਿਚ ਇਹਨਾਂ ਨੇ ਰਾਗ ਜੋਗ ਮਧ ਲੈਅ ਵਿਚ ਸ਼ੁਰੂ ਕੀਤਾ "ਸਾਜਨ ਮੋਰੇ ਘਰ ਆਏ" ਗਾ ਕੇ ਸਮਾਂ ਬੰਨਿਆ। ਉਪੰਰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਰਚਨਾਵਾਂ (ਬੰਦਿਸ਼ਾਂ) ਭਿੰਨ ਭਿੰਨ ਰਾਗਾਂ ਅਤੇ ਤਾਲਾਂ ਵਿਚ ਗਾ ਕੇ ਲੋਕਾਂ ਨੂੰ ਮੰਤਰ ਮੁਗਧ ਕੀਤਾ। ਰਾਗ ਕੇਦਾਰ ਵਾਲਾ "ਸੀਖੇ ਹੋ ਤੁਮ ਨੇ ਹੀ ਨਟ ਨਾਗਰ" ਅੱਜ ਵੀ ਮੇਰੇ ਕੰਨਾਂ ਵਿਚ ਗੂੰਜਦਾ ਹੈ। ਇਨਾਂ ਨਾਲ ਤਬਲੇ ਤੇ ਰਾਜੇਸ਼ ਮਾਲਵੀਆ, ਹਾਰਮੋਨੀਅਮ ਤੇ ਸ. ਧਰਮਨਾਥ ਮਿਸ਼ਰ, ਸਾਰੰਗੀ ਤੇ ਕਨਹੀਆ ਲਾਲ ਮਿਸ਼ਰ ਨੇ ਸੰਗਤ ਕੀਤੀ। ਮਸ਼ਹੂਰ ਨਿਰਤਕੀ ਸਿਤਾਰਾ ਦੇਵੀ ਦੀ ਪੁਤਰੀ (ਜਯੰਤੀ ਮਾਲਾ) ਅਤੇ ਦੋਹਤੀ (ਰਿਸ਼ਿਕਾ) ਨੇ ਕਥਕ ਵਿਚ ਭਾਵ ਤਾਲ ਪੇਸ਼ ਕੀਤਾ। ਸ੍ਰੀ ਗਣੇਸ਼ ਵੰਦਨਾ ਦੇ ਨਾਲ ਹੀ ਪਰੰਪਾਰਿਕ ਨ੍ਰਿਤ ਪੇਸ਼ ਕੀਤਾ। ਜਯੰਤੀ ਮਾਲਾ ਨੇ "ਦੇਖੋ ਕਾਨ੍ਹਾ ਬਹੇ ਮੋਰੀ ਬਈਆਂ" ਅਤੇ ਰਿਸ਼ਿਕਾ ਨੇ "ਆਦਰ ਸ਼ਾਮ ਲਚਕ ਚਲੇ ਮੁਕਟ ਧਰੇ" ਬੋਲ ਤੇ ਏਕਲ ਨ੍ਰਿਤ ਪੇਸ਼ ਕੀਤਾ। ਤਬਲੇ ਤੇ ਪੂਰਨ ਮਹਾਰਾਜ, ਕੁਸ਼ਾਲ ਕ੍ਰਿਸ਼ਨ ਗਾਇਨ ਤੇ ਸ. ਧਰਮਨਾਥ ਮਿਸ਼ਰਾ ਸਿਤਾਰ, ਤੇ ਨੀਰਜ ਮਿਸ਼ਰ, ਪਖਾਵਜ ਤੇ ਅੰਕਿਤ ਪਖਾਵਜੀ ਨੇ ਸੰਗਤ ਕੀਤੀ। ਅਖੀਰ ਵਿਚ ਉਸਤਾਦ ਵਿਲਾਇਤ ਖਾਂ ਦੇ ਸ਼ਗਿਰਦ ਪ. ਨਰੇਂਦਰ ਨਾਥ ਮਿਸ਼ਰ ਨੇ ਸਿਤਾਰ ਤੇ ਰਾਗ ਜੋਗ ਵਿਚ ਤਿਨ ਤਾਲ ਇਕ ਤਾਲ ਦਰੁਤ ਬੰਦਿਸ਼ ਪੇਸ਼ ਕੀਤੀ। ਤਬਲੇ ਦੇ ਪੰਡਿਤ ਕ੍ਰਿਸ਼ਨ ਮਹਾਰਾਜ ਦੇ ਦੋਹਤੇ ਪ. ਸ਼ੁਭ ਮਹਾਰਾਜ ਨੇ ਸੰਗਤ ਕੀਤੀ।

ਤਕਰੀਬਨ ਰਾਤ ਦੇ ਦੋ ਵਜੇ ਵਾਪਸੀ ਹੋਈ। ਸਵੇਰੇ ਸਾਰੇ ਉਠਣ ਵਿਚ ਢਿੱਲੇ ਸਨ। ਪਰ ਮੈਂ ਸੁਖਦੇਵ ਸਿੰਘ ਨੂੰ ਨਾਲ ਤਿਆਰ ਕੀਤਾ। ਮੋਟਰ ਸਾਈਕਲ ਮਿਲ ਗਿਆ ਅਤੇ ਅਸੀਂ ਨਿਕਲ ਪਏ ਬਨਾਰਸ ਦੇ ਮੰਦਰ ਵੇਖਣ ਵਾਸਤੇ। ਸੁਖਦੇਵ ਸਿੰਘ ਨੇ ਰਸਤੇ ਵਿਚ ਆਪਣੀਆਂ ਪੁਰਾਣੀਆਂ ਯਾਦਾਂ ਤਾਜ਼ੀਆਂ ਕੀਤੀਆਂ। ਮੈਨੂੰ ਦੱਸਿਆ ਕਿ ਅਸੀਂ ਇੱਥੇ ਬਿੱਲ ਤਾਰਨ ਆਉਂਦੇ ਸਾਂ। ਇੱਥੇ ਸਾਡਾ ਰਹਿਣ ਵਾਲਾ ਘਰ ਸੀ ਇਸ ਸ਼ਮਸ਼ਾਨਘਾਟ ਦੇ ਕੋਲੋਂ ਰਾਤ ਨੂੰ ਇਕ ਸਾਈਕਲ ਤੇ ਪਿੰਕੀ, ਪੱਪੂ ਤੇ ਮੈਂ ਰਾਤ ਨੂੰ ੧੨ ਵਜੇ ਲੰਘਿਆ ਕਰਦੇ ਸੀ। ਸਭ ਤੋਂ ਪਹਿਲਾਂ ਮੈਨੂੰ ਤੁਲਸੀ ਮਾਨਸ ਮੰਦਿਰ ਦੇ ਦਰਸ਼ਨ ਕਰਵਾਏ। ਦੂਜਾ ਪੜਾਅ ਸਾਡਾ ਸੰਕਟ ਮੋਚਨ ਮੰਦਿਰ ਸੀ ਪਰ ਇੱਥੇ ਤਾਂ ਅਸੀਂ ਸੰਕਟ ਵਿਚ ਫਸ ਗਏ। ਇੱਥੇ ਫੋਟੋ ਖਿਚਣ ਦੀ ਇਜਾਜ਼ਤ ਨਹੀਂ ਸੀ ਸਾਨੂੰ ਪਤਾ ਨਹੀਂ ਸੀ। ਮੰਦਿਰ ਦੇ ਅੰਦਰ ਮੋਬਾਇਲ ਕੈਮਰਾ ਲੈ ਜਾਣਾ ਵਰਜਤ ਹੈ। ਖੈਰ ੧੫ ਮਿੰਟਾਂ ਬਾਅਦ ਸਾਡੀ ਖਲਾਸੀ ਹੋਈ। ਸੁਖਦੇਵ ਸਿੰਘ ਨੇ ਦੱਸਿਆ ਇਸ ਮੰਦਿਰ ਵਿਚ ਹਰ ਸਾਲ ਬਹੁਤ ਹੀ ਵੱਡੇ ਵੱਡੇ ਸੰਗੀਤ ਦੇ ਸਮਾਗਮ ਹੁੰਦੇ ਰਹਿੰਦੇ ਹਨ। ਹੁਣ ਅਸੀਂ ਰਘੂਨਾਥ ਮੰਦਿਰ (ਯੂਨੀਵਰਸਟੀ) ਵੇਖਿਆ ਫਿਰ ਰਵਿਦਾਸ ਧਾਮ, ਗੁਰੂ ਰਵਿਦਾਸ ਜੀ ਦਾ ਉੱਚਾ ਅਤੇ ਸੋਹਣਾ ਮੰਦਿਰ ਵੇਖਿਆ। ਗਰਮੀ ਬਹੁਤ ਸੀ ਸਾਨੂੰ ਵਾਪਿਸ ਜਾਣ ਦੀ

ਜਲਦੀ ਸੀ ਕਿਉਂਕਿ ਸ਼ਾਮ ਚਾਰ ਵਜੇ ਸਾਰਨਾਥ ਮੰਦਿਰ ਜਾਣ ਦਾ ਪ੍ਰੋਗਰਾਮ ਸੀ ਸਾਰਿਆਂ ਦਾ।

ਕਰੀਬ ੪ ਵਜੇ ਸ਼ਾਮ ਨੂੰ ਸਾਰਨਾਥ ਮੰਦਿਰ ਵਾਸਤੇ ਸਾਡੀਆਂ ਗੱਡੀਆਂ ਨੇ ਚਾਲੇ ਪਾ ਦਿੱਤੇ। ਬਨਾਰਸ ਵਿਚ ਅਬਾਦੀ ਸੰਘਣੀ ਤੇ ਹੈ ਹੀ ਪਰ ਲੋਕਾਂ ਨੂੰ ਸੜਕ ਤੇ ਚਲਣ ਦੀ ਜਾਚ ਨਹੀਂ। ਜਿੱਥੋਂ ਜੀ ਕੀਤਾ ਉਥੋਂ ਮੋੜ ਲਿਆ। ਟ੍ਰੈਫਿਕ ਕਾਨੂੰਨ ਨਾਂ ਦੀ ਕੋਈ ਚੀਜ਼ ਮੈਨੂੰ ਵੇਖਣ ਨੂੰ ਨਹੀਂ ਮਿਲੀ। ਸਾਰਨਾਥ ਮੰਦਿਰ ਜਿੱਥੇ ਭਗਵਾਨ ਬੁੱਧ ਨੇ ਗਿਆਨ ਹੋਣ ਤੋਂ ਬਾਅਦ ਕਹਿੰਦੇ ਨੇ ਪਹਿਲਾ ਉਪਦੇਸ਼ ਦਿੱਤਾ ਸੀ।

ਸ਼ਾਮ ਦਾ ਲੰਗਰ ਛਕਣ ਤੋਂ ਬਾਅਦ ਪ੍ਰੋਗਰਾਮ ਬਣਿਆ ਕਿ ਸਵੇਰੇ ੭-੩੦ ਵਜੇ ਘਾਟ ਵੇਖਣ ਜਾਣਾ ਹੈ। ਆਟੋ ਕਰਕੇ ਅਸੀਂ ੮ ਵਜੇ ਕਰੀਬ ਰਾਜਾ ਹਰੀਸ਼ ਚੰਦਰ ਘਾਟ ਤੇ ਪਹੁੰਚੇ ਉਥੋਂ ਦਾ ਨਜ਼ਾਰਾ ਵੇਖਣਯੋਗ ਸੀ। ਬੇੜੀ ਮੋਟਰ ਵਾਲੀ ਠੀਕ ਸਮਝਿਆ ਗਿਆ ਤਾਂ ਕਿ ਛੇਤੀ ਵੇਹਲੇ ਹੋ ਸਕੀਏ। ਇੱਥੇ ਮੈਨੂੰ ਸੁਖਦੇਵ ਸਿੰਘ ਨੇ ਦੱਸਿਆ ਕਿ ੮੪ ਘਾਟ ਹਨ। ਬੇੜੀ ਵਿਚ ਬੈਠ ਕੇ ਕੁਦਰਤ ਦੇ ਨਜ਼ਾਰਿਆਂ ਨੂੰ ਕੈਮਰਿਆਂ ਵਿਚ ਕੈਦ ਕਰ ਰਹੇ ਰਜੇਸ਼, ਗੁਰਮੁਖ, ਸੁਖਦੇਵ, ਚਿੰਕਾ। ਘਾਟਾਂ ਦਾ ਸਫਰ ਸਮਾਪਤੀ ਤੋਂ ਬਾਅਦ ਵਿਸ਼ਵਨਾਥ ਮੰਦਿਰ ਚਾਲੇ ਪਾਏ। ਬੜੀਆਂ ਭੀੜੀਆਂ ਗਲੀਆਂ ਵਿਚੋਂ ਲੰਘਦੇ ਵਾਪਸ ਡੇਰੇ ਪਹੁੰਚੇ। ਵਾਪਸੀ ਦੀਆਂ ਤਿਆਰੀਆਂ ਹੋਣ ਲੱਗੀਆਂ। ਸ਼ਾਮੀ ੪ ਵਜੇ ਰੇਲ ਦੁਆਰਾ ਦਿੱਲੀ ਰਾਹੀਂ ਵਾਪਸ ਚੱਲ ਪਏ।

## ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ ਵੱਲੋਂ ਮਜ਼ਦੂਰ ਦਿਵਸ ਤੇ ਕਵੀ ਦਰਬਾਰ ਅਤੇ ਸ਼ਾਇਰ ਬਖ਼ਸ਼ਿੰਦਰ ਦਾ ਸਨਮਾਨ

ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ (ਰਜਿ.) ਵੱਲੋਂ ਲਾਇਨਜ਼ ਕਲੱਬ ਜਲੰਧਰ ਦੇ ਸਹਿਯੋਗ ਨਾਲ ਲਾਇਨਜ਼ ਕਲੱਬ ਵਿਖੇ ਮਜ਼ਦੂਰ ਦਿਹਾੜੇ ਨੂੰ ਸਮਰਪਤ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ। ਪ੍ਰਧਾਨਗੀ ਮੰਡਲ ਵਿਚ ਲਾਇਨਜ਼ ਕਲੱਬ ਜਲੰਧਰ ਦੇ ਪ੍ਰਧਾਨ ਜੀ. ਡੀ. ਕੁੰਦਰਾ ਮੰਚ ਦੇ ਪ੍ਰਧਾਨ ਰਾਜਿੰਦਰ ਪਰਦੇਸੀ, ਜਨਰਲ ਸਕੱਤਰ ਕੁਲਵਿੰਦਰ ਫੁੱਲ, ਮੋਹਨ ਸਪਰਾ, ਲਖਵਿੰਦਰ ਜੌਹਲ, ਤਰਲੋਕ ਸਿੰਘ ਦੀਵਾਨਾ, ਸੁਰਿੰਦਰਜੀਤ ਕੌਰ ਸੁਸ਼ੋਭਤ ਸਨ।

ਕਵੀ ਦਰਬਾਰ ਦਾ ਆਗਾਜ਼ ਸੁਜਾਨ ਸਿੰਘ ਸੁਜਾਨ ਦੇ ਤਰੰਨਮ ਨਾਲ ਪੇਸ਼ ਕੀਤੇ ਮਜ਼ਦੂਰ ਗੀਤ ਨਾਲ ਹੋਇਆ। ਇਸ ਮੌਕੇ ਤੇ ਮੰਚ ਵੱਲੋਂ ਸ਼ਾਇਰ, ਪੱਤਰਕਾਰ ਅਤੇ ਫਿਲਮਕਾਰ ਬਖ਼ਸ਼ਿੰਦਰ ਨੂੰ 'ਕਲਮੀ ਮਜ਼ਦੂਰ ਸਨਮਾਨ' ਪ੍ਰਦਾਨ ਕੀਤਾ ਗਿਆ। ਕੁਲਦੀਪ ਸਿੰਘ ਬੇਦੀ ਹੋਰਾਂ ਬਖ਼ਸ਼ਿੰਦਰ ਬਾਰੇ ਬੋਲਦਿਆਂ ਕਿਹਾ ਕਿ ਪੱਤਰਕਾਰੀ, ਸ਼ਾਇਰੀ ਅਤੇ ਫਿਲਮਸਾਜ਼ੀ ਵਿਚ ਬਖ਼ਸ਼ਿੰਦਰ ਦੀਆਂ ਮਾਰੀਆਂ ਮੱਲਾਂ ਵਰਨਣਯੋਗ ਹਨ। ਲਖਵਿੰਦਰ ਜੌਹਲ ਹੋਰਾਂ ਕਿਹਾ ਕਿ ਬਖ਼ਸ਼ਿੰਦਰ ਮੇਰੇ ਨਾਲ ਨਵਾਂ ਜ਼ਮਾਨਾ ਅਖ਼ਬਾਰ ਵਿਚ ਕੰਮ ਕਰਦਾ ਸੀ ਇਸ ਦਾ ਸਿਰੜੀ ਮਿਹਨਤੀ ਅਤੇ ਲੋਕ ਪੱਖੀ ਸੁਭਾਅ ਮੈਨੂੰ ਚੰਗਾ ਲੱਗਦਾ ਸੀ ਇਸ ਨੇ ਸ਼ਾਇਰੀ, ਪੱਤਰਕਾਰੀ, ਫਿਲਮਸਾਜ਼ੀ ਦਾ ਸਫ਼ਰ ਸਫ਼ਲਤਾਪੂਰਵਕ ਕਰਦਿਆਂ ਪੰਜਾਬੀ ਟ੍ਰਿਬਿਊਨ ਵਿਚੋਂ ਸੇਵਾ ਮੁਕਤੀ ਪ੍ਰਾਪਤ ਕੀਤੀ, ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ ਵੱਲੋਂ ਬਖ਼ਸ਼ਿੰਦਰ ਨੂੰ 'ਕਲਮੀ ਮਜ਼ਦੂਰ ਸਨਮਾਨ' ਦੇਣਾ ਸ਼ਲਾਘਾਯੋਗ ਹੈ। ਟੀ. ਵੀ. ਕਲਾਕਾਰ ਰੰਮੀ ਰੰਜਨ ਨੇ ਬਖ਼ਸ਼ਿੰਦਰ ਦੇ ਲੋਕ ਪੱਖੀ ਗੀਤ ਗਾ ਕੇ ਮਹਿਫਲ ਨੂੰ ਸਿਖਰ ਤੇ ਪਹੁੰਚਾ ਦਿੱਤਾ।

ਬੈਂਤ ਦੇ ਉਸਤਾਦ ਸ਼ਾਇਰ ਤਰਲੋਕ ਸਿੰਘ ਦੀਵਾਨਾ, ਜੀ. ਡੀ. ਕੁੰਦਰਾ ਪ੍ਰਧਾਨ ਲਾਇਨਜ਼ ਕਲੱਬ ਜਲੰਧਰ, ਮੋਹਨ ਸਪਰਾ, ਲਖਵਿੰਦਰ ਜੌਹਲ, ਵਰਿੰਦਰ ਸ਼ਰਮਾ, ਗੋਪਾਲ ਸਿੰਘ ਬੁੱਟਰ, ਤਾਰਾ ਸਿੰਘ ਤਾਰਾ, ਜਸਵਿੰਦਰ ਮਹਿਰਮ, ਮਨਜੀਤ ਸੋਹਲ, ਤਰਸੇਮ ਗੁਜਰਾਲ, ਸੁਰਿੰਦਰਜੀਤ ਕੌਰ, ਰਾਜਮੀਤ ਕੌਰ, ਸੁਮਨ ਸ਼ਾਮਪੁਰੀ, ਸੁਖਵੰਤ ਚਿੱਤਰਕਾਰ, ਸਰਬਜੀਤ ਦਰਦੀ, ਦਾਗ਼ੀ ਅਲਾਵਲਪੁਰੀ, ਮਨੋਜ ਫਗਵਾੜਵੀ, ਦੇਵ ਰਾਜ ਦਾਦਰ, ਮੀਤ ਜਲੰਧਰੀ, ਜੋਗਿੰਦਰ ਸੰਧੂ, ਸ਼ੰਮੀ ਚੌਧਰੀ ਪਠਾਨਕੋਟ ਹਾਜ਼ਰ ਸ਼ਾਇਰਾਂ ਦਾ ਕਲਾਮ ਸੁਨਣ ਦੇ ਨਾਲ ਉਨ੍ਹਾਂ ਨੂੰ ਮੰਚ ਵੱਲੋਂ ਪੁਸਤਕਾਂ ਦੇ ਸੈੱਟ ਭੇਂਟ ਕਰਕੇ ਸਨਮਾਨਤ ਕੀਤਾ ਗਿਆ।

ਸਮਾਗਮ ਦੀ ਸ਼ੋਭਾ ਵਧਾਉਣ ਵਾਲਿਆਂ ਵਿਚ ਪੀ. ਆਰ. ਕਾਲਰਾ, ਪੀ. ਆਰ. ਓ ਲਾਇਨਜ਼ ਕਲੱਬ, ਕੇਵਲ ਕ੍ਰਿਸ਼ਨ ਸ਼ਰਮਾ, ਹਰਭਜਨ ਸਿੰਘ ਸਾਜਨ, ਸ਼ਸ਼ੀ ਕੁਮਾਰ, ਲੱਕੀ ਭਗਤ, ਸੋਨਾ ਭਗਤ, ਅਮਰੀਕ ਸਿੰਘ ਗਾਇਕ, ਧਰਮਿੰਦਰ ਨਾਥ ਸੀਨੀਅਰ ਲਾਇਨਜ਼, ਜਤਿੰਦਰ ਜੀਤੂ, ਫਿਲਮੀ ਨਿਰਦੇਸ਼ਕ ਅਤੇ ਕੈਮਰਾਮੈਨ ਸ਼ਾਮਿਲ ਸਨ। ਸਟੇਜ ਸੰਚਾਲਕ ਜਸਪਾਲ ਜ਼ੀਰਵੀ ਹੋਰਾਂ ਬਾਖੂਬੀ ਨਿਭਾਇਆ।

*-ਰਾਜਮੀਤ ਕੌਰ*

## ਪੰਜਾਬੀ ਲੇਖਕ ਸਭਾ ਜਲੰਧਰ

ਪਿਛਲੇ ਦਿਨੀਂ ਪੰਜਾਬੀ ਲੇਖਕ ਸਭਾ ਜਲੰਧਰ ਦੀ ਕਾਰਜਕਾਰਨੀ ਦੀ ਮੀਟਿੰਗ ਸ. ਜਗਦੀਸ਼ ਸਿੰਘ ਵਰਿਆਮ ਦੀ ਪ੍ਰਧਾਨਗੀ ਹੇਠ ਹੋਈ, ਜਿਸ ਵਿਚ ਬਾਬਾ ਗੁਰਬਖ਼ਸ਼ ਸਿੰਘ ਬੰਨੂੰਆਣਾ ਦੇ ਸੁਰਗਵਾਸ ਹੋਣ ਉਪਰੰਤ ਖਾਲੀ ਹੋਈ ਜਨਰਲ ਸਕੱਤਰ ਦੀ ਥਾਂ 'ਤੇ ਕਾਮਰੇਡ ਗੁਰਮੀਤ ਨੂੰ ਜਨਰਲ ਸਕੱਤਰ ਚੁਣਿਆ ਗਿਆ ਅਤੇ ਬਾਕੀ ਕਾਰਜਕਾਰਨੀ ਦੀ ਨਾਮਜ਼ਦਗੀ ਲਈ ਪ੍ਰਧਾਨ ਜਗਦੀਸ਼ ਸਿੰਘ ਵਰਿਆਮ ਅਤੇ ਜਨਰਲ ਸਕੱਤਰ ਗੁਰਮੀਤ ਸਿੰਘ ਅਤੇ ਨਰਿੰਜਣ ਸਿੰਘ ਸਾਥੀ

ਨੂੰ ਅਧਿਕਾਰ ਦਿੱਤੇ ਗਏ।

ਮੀਟਿੰਗ ਵਿਚ ਇਹ ਵੀ ਫੈਸਲਾ ਕੀਤਾ ਗਿਆ ਕਿ ਬਾਬਾ ਬਨੂੰਆਣਾ ਦੀ ਯਾਦ ਵਿਚ ਨਿਕਟ ਭਵਿੱਖ ਵਿਚ ਯਾਦਗਾਰੀ ਸਮਾਗਮ ਕੀਤਾ ਜਾਵੇਗਾ।

ਅਹੁਦੇਦਾਰਾਂ ਦੀ ਪੂਰੀ ਟੀਮ ਨੇ ਸਭਾ ਨੂੰ ਮੁੜ ਤੋਂ ਸਰਗਰਮ ਕਰਨ ਦਾ ਵਚਨ ਦਿੱਤਾ। ਮੀਟਿੰਗ ਵਿਚ ਅਹੁਦੇਦਾਰਾਂ ਤੋਂ ਇਲਾਵਾ ਡਾ. ਵਰਿਆਮ ਸਿੰਘ ਸੰਧੂ, ਪ੍ਰੋ. ਪਿਆਰਾ ਸਿੰਘ ਭੋਗਲ, ਡਾ. ਲਖਵਿੰਦਰ ਜੌਹਲ ਅਤੇ ਪ੍ਰੋ. ਜਗੀਰ ਸਿੰਘ ਕਾਹਲੋਂ ਸ਼ਾਮਲ ਸਨ।

## ਆਜ਼ਾਦੀ ਸੰਗਰਾਮੀਆਂ ਦੀਆਂ ਜ਼ਬਤ ਜਾਇਦਾਦਾਂ ਮੋੜਨਾ ਸਰਕਾਰੀ ਜ਼ਿੰਮੇਵਾਰੀ: ਹਾਈ ਕੋਰਟ

੧੮ ਅਪ੍ਰੈਲ : ਪੰਜਾਬ ਹਰਿਆਣਾ ਹਾਈ ਕੋਰਟ ਦਾ ਇਹ ਆਦੇਸ਼, ਮਾਨਯੋਗ ਚੀਫ ਜਸਟਿਸ ਰੰਜਨ ਗਗੋਈ ਤੇ ਮਾਨਯੋਗ ਜੱਜ ਸੂਰਿਆ ਕਾਂਤ ਵਾਲੇ ਬੈਂਚ ਦੁਆਰਾ, ਐਡਵੋਕੇਟ/ਇਤਿਹਾਸਕਾਰ ਮਲਵਿੰਦਰ ਜੀਤ ਸਿੰਘ ਵੜੈਚ ਵੱਲੋਂ ਦਾਇਰ ਦੋ ਜੁੜਵੀਆਂ ਜਨਹਿਤ ਯਾਚਕਾਵਾਂ (PILs) ਦੀ ਸਮਾਇਤ ਦੌਰਾਨ ਜਾਰੀ ਕੀਤਾ ਗਿਐ। ਮੂਲ ਰੂਪ ਵਿਚ ਇਹ ਮਾਮਲਾ ਪ੍ਰਸਿੱਧ ਗ਼ਦਰੀ ਬਾਬਾ ਹਰਨਾਮ ਸਿੰਘ, ਪਿੰਡ ਕਾਲਾ ਸੰਘਿਆਂ, ਜ਼ਿਲ੍ਹਾ ਕਪੂਰਥਲਾ ਦੀ ਜ਼ਮੀਨ ਵਾਪਸੀ ਦਾ ਹੈ ਜਿਨ੍ਹਾਂ ਨੂੰ ਦੂਜੇ ਲਾਹੌਰ ਸਾਜ਼ਿਸ਼ ਕੇਸ ਵਿਚ ਉਮਰ ਕੈਦ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਸੁਣਾਈ ਗਈ ਸੀ, ਅਤੇ ਬਾਬਾ ਜੀ ਨੇ ੧੯੧੫ ਤੋਂ ੧੯੩੫ ਤੱਕ ਲਗਾਤਾਰ ਜੇਲ੍ਹ ਕਟੀ ਸੀ।

ਪ੍ਰੋ. ਵੜੈਚ ਨੇ ਜਦ ਸੰਨ ੨੦੦੪ ਵਿਚ ਪੰਜਾਬ ਸਰਕਾਰ ਨੂੰ ਇਹ ਜ਼ਮੀਨ ਵਾਪਸ ਕਰਨ ਲਈ ਕਿਹਾ ਤਾਂ ਸਰਕਾਰ ਦਾ ਜਵਾਬ ਸੀ ਕਿ ਇਸ ਮੰਤਵ ਲਈ ਅਰਜ਼ੀਆਂ ਦੇਣ ਦੀ ਮਿਤੀ ੧੫ ਦਸੰਬਰ ੧੯੭੩ ਸੀ; ਹੁਣ ਤਾਂ ਹੀ ਇਸ ਮਾਮਲੇ ਤੇ ਗੌਰ ਕੀਤਾ ਜਾ ਸਕਦਾ ਹੈ ਜੇ ਇਹ ਸਾਬਿਤ ਕੀਤਾ ਜਾਏ ਕਿ ਮਿਆਦ ਦੇ ਅੰਦਰ ਇਸ ਮੰਤਵ ਲਈ ਅਰਜ਼ੀ ਭੇਜੀ ਗਈ ਸੀ। ਚੂੰਕਿ ਬਾਬਾ ਜੀ ਨੇ ਅਸਲ ਵਿਚ ਇਕ ਤੋਂ ਜ਼ਿਆਦਾ ਵਾਰੀ ਅਰਜ਼ੀਆਂ ਦਿੱਤੀਆਂ ਹੋਈਆਂ ਸਨ, ਜਿਨ੍ਹਾਂ ਵਿਚੋਂ ਇਕ ਆਪਣੇ ਹੱਥੀਂ ਸਿੱਧੀ, ਜੁਲਾਈ ੧੯੫੯ ਵਿਚ ਉਸ ਵੇਲੇ ਦੇ ਮੁੱਖ ਮੰਤਰੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੂੰ ਦਿੱਤੀ ਹੋਈ ਸੀ; ਆਰ.ਟੀ.ਆਈ. ਤਹਿਤ ਪੈਰਵੀ ਕੀਤੀ ਗਈ ਜਿਸਦੇ ਜਵਾਬ ਵਿਚ ਪੰਜਾਬ ਸਰਕਾਰ ਨੇ ਮਨ ਲਿਆ ਕਿ ਉਸਦੇ ਕੋਲ ਤਾਂ ਅਜਿਹੀਆਂ ਅਰਜ਼ੀਆਂ ਦਾ ਰਿਕਾਰਡ ਹੀ ਕੋਈ ਨਹੀਂ। ਸੋ ਪ੍ਰੋ. ਵੜੈਚ ਨੇ ਨਿੱਜੀ ਤੌਰ ਤੇ ਹਾਈ ਕੋਰਟ 'ਚ ਪੇਸ਼ ਹੋ ਕੇ ੧੮ ਅਗਸਤ ੨੦੧੦ ਨੂੰ ਬਾਬਾ ਜੀ ਦੀ ਜ਼ਮੀਨ ਵਾਪਸੀ ਲਈ PIL ਦਾਇਰ ਕੀਤੀ ਜਿਸਦਾ ਨਿਬੇੜਾ ੧੮.੪.੨੦੧੧ ਨੂੰ ਹੋਣਾ ਸੀ।

ਪਹਿਲੀ ਪਟੀਸ਼ਨ ਤੋਂ ਕੁਝ ਚਿਰ ਬਾਦ ਭਾਵ ੨੫ ਜਨਵਰੀ ੨੦੧੧ ਨੂੰ ਪ੍ਰੋ. ਵੜੈਚ ਨੇ ਇਕ ਹੋਰ ਸਬੰਧਤ ਪਟੀਸ਼ਨ ਪਾਈ ਜਿਸ ਵਿਚ 'ਅੰਤਮ ਤਾਰੀਖ' ਦੇ ਸੰਕਲਪ ਨੂੰ ਇਸ ਆਧਾਰ ਤੇ ਚਨੌਤੀ ਦਿੱਤੀ ਗਈ ਸੀ ਕਿ ਜਦ ਸਰਕਾਰ ਕੋਲ ਲੋੜੀਂਦਾ ਰਿਕਾਰਡ ਹੀ ਮੌਜੂਦ ਨਹੀਂ ਤਾਂ ਫਿਰ 'ਅੰਤਮ ਤਾਰੀਖ' ਦਾ ਕੀ ਤੁਕ ਹੈ?

ਇਨ੍ਹਾਂ ਦੋਵਾਂ ਪਟੀਸ਼ਨਾਂ ਦੀ ਸੁਣਵਾਈ ੧੮ ਅਪ੍ਰੈਲ ੨੦੧੧ ਨੂੰ ਹੋਈ ਤਾਂ ਸਰਕਾਰੀ ਪੱਖ ਦੇ ਵਕੀਲ ਨੇ ਦੂਜੀ PIL ਦਾ ਲਿਖਤੀ ਜਵਾਬ ਦੇਣ ਲਈ ਸਮਾਂ ਮੰਗੀਆ ਤਾਂ ਮਾਨਯੋਗ ਬੈਂਚ ਨੇ ਉਪਰੋਕਤ ਆਦੇਸ਼ ਜਾਰੀ ਕਰਦਿਆਂ ਪੰਜਾਬ ਸਰਕਾਰ ਨੂੰ ਤੁਰੰਤ ਸਬੰਧਤ ਮਹਿਕਮਿਆਂ ਦੀ, ਮੁੱਖ ਸਕੱਤਰ ਦੀ ਦੇਖ-ਰੇਖ ਹੇਠਾਂ ਕਮੇਟੀ ਗਠਤ ਕਰਕੇ ਇਸ ਨੂੰ ਲਾਗੂ ਕਰਨ ਹਿਤ ਰੂਪ-ਰੇਖਾ ਤਿਆਰ ਕਰਕੇ ਅਗਲੀ ਪੇਸ਼ੀ (੨੩ ਮਈ ੨੦੧੧) ਤੱਕ ਪੇਸ਼ ਕਰਨ ਲਈ ਕਿਹਾ।

## ਪੁਸਤਕ ਗਦਰ ਲਹਿਰ ਦੀ ਵਾਰਤਕ ਦੀ ਸਮਾਜਕ ਅਤੇ ਆਰਥਿਕ ਪ੍ਰਸੰਗਕਿਤਾ ਉਪਰ ਗੋਸ਼ਟੀ

ਜਲੰਧਰ, ੫ ਮਈ— ਦੁਨੀਆਂ ਦੇ ਮਹਾਨ ਚਿੰਤਕ ਕਾਰਲ ਮਾਰਕਸ ਦੇ ੧੯੩ਵੇਂ ਜਨਮ ਦਿਹਾੜੇ ਨੂੰ ਸਮਰਪਤ ਭਾਈ ਸੰਤੋਖ ਸਿੰਘ 'ਕਿਰਤੀ' ਭਾਸ਼ਣ ਲੜੀ ਮੌਕੇ 'ਗ਼ਦਰ ਲਹਿਰ ਦੀ ਵਾਰਤਕ ਦੀ ਸਮਾਜਿਕ ਅਤੇ ਆਰਥਿਕ ਪ੍ਰਸੰਗਿਕਤਾ' ਵਿਸ਼ੇ ਉਪਰ ਵਿਚਾਰ ਚਰਚਾ ਮੌਕੇ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ (ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ) ਦੇ ਮੁਖੀ ਪ੍ਰੋ. ਜੋਗਿੰਦਰ ਸਿੰਘ ਨੇ ਮੁੱਖ ਵਕਤਾ ਦੇ ਤੌਰ 'ਤੇ ਬੋਲਦਿਆਂ ਕਿਹਾ ਕਿ ਗ਼ਦਰ ਦੇ ਨਾਇਕ ਆਜ਼ਾਦੀ ਦੇ ਸੰਕਲਪ ਬਾਰੇ ਬਹੁਤ ਸਪੱਸ਼ਟ ਸਨ। ਉਨ੍ਹਾਂ ਦਾ ਵਿਚਾਰ ਸੀ ਕਿ ਜਦ ਤੱਕ ਮਨੁੱਖ ਦੀ ਸੋਚ ਵਿਗਿਆਨਕ ਅਤੇ ਤਰਕਸ਼ੀਲ ਨਹੀਂ ਬਣਦੀ ਉਦੋਂ ਤੱਕ ਮਨੁੱਖ ਅਜ਼ਾਦ ਨਹੀਂ ਹੋ ਸਕਦਾ।

ਗਿਆਨੀ ਕੇਸਰ ਸਿੰਘ ਵਲੋਂ ਸੰਕਲਤ ਅਤੇ ਪ੍ਰੋ. ਕਿਰਪਾਲ ਸਿੰਘ ਕਸੇਲ ਵਲੋਂ ਸੰਪਾਦਤ 'ਗ਼ਦਰ ਲਹਿਰ ਦੀ ਵਾਰਤਕ' ੭੫੦ ਸਫ਼ੇ ਦੀ ਵੱਡ-ਆਕਾਰੀ ਪੁਸਤਕ ਨੂੰ ਆਪਣੇ ਪਰਚੇ ਦੇ ਕੇਂਦਰ 'ਚ ਰਖਦਿਆਂ ਪ੍ਰੋ. ਜੋਗਿੰਦਰ ਸਿੰਘ ਨੇ ਕਿਹਾ ਕਿ ਸਮਕਾਲੀ ਹਾਕਮ ਧੜਿਆਂ ਦੇ ਸੰਗਠਨ ਅਤੇ ਨੇਤਾ ਆਪਣੀ ਸਾਖ਼ ਗੁਆ ਚੁੱਕੇ ਹਨ। ਇਹ ਨਵ-ਬਸਤੀਵਾਦ ਅਤੇ ਸੰਸਾਰੀਕਰਨ ਦੇ ਮੁਦਈ ਬਣ ਗਏ ਹਨ, ਜਿਸ ਕਰਕੇ ਭਾਰਤ ਦੇ ਆਮ ਲੋਕ ਇਨ੍ਹਾਂ ਦੀ ਲੁੱਟ ਦੇ ਸ਼ਿਕਾਰ ਉਵੇਂ ਬਣ ਰਹੇ ਹਨ ਜਿਵੇਂ ਅੰਗਰੇਜ਼ ਸਾਮਰਾਜ ਅਧੀਨ

ਬਣੇ ਸਨ। ਇਸ ਸੰਦਰਭ 'ਚ ਗ਼ਦਰ ਲਹਿਰ ਦੇ ਆਦਰਸ਼ਾਂ ਦੀ ਪੂਰਤੀ ਨੂੰ ਪਰਨਾਈਆਂ ਇਨਕਲਾਬੀ ਜਥੇਬੰਦੀਆਂ ਉਪਰ ਇਹ ਜ਼ਿੰਮੇਵਾਰੀ ਵਧੇਰੇ ਆਉਂਦੀ ਹੈ ਕਿ ਉਹ ਆਪਣੇ ਵਿਰਸੇ ਦੀ ਅਮੀਰੀ ਦੀ ਸਾਂਭ-ਸੰਭਾਲ ਕਰਨ ਅਤੇ ਪ੍ਰਚਾਰ ਕਰਨ ਦੇ ਮਹੱਤਵ ਨੂੰ ਸਮਝਕੇ ਅੱਗੇ ਵਧਣ।

ਉਨ੍ਹਾਂ ਜ਼ੋਰ ਦੇ ਕੇ ਕਿਹਾ ਕਿ ਆਰਥਿਕ, ਸਮਾਜਿਕ, ਰਾਜਨੀਤਕ ਅਤੇ ਧਾਰਮਿਕ ਵਰਤਾਰੇ ਨੂੰ ਸਮਝਣ ਲਈ ਸਮਕਾਲੀ ਸਰੋਤਾਂ ਦਾ ਅਧਿਐਨ ਕਰਨਾ ਜ਼ਰੂਰੀ ਹੁੰਦਾ ਹੈ। ਇਸ ਲਈ 'ਗ਼ਦਰ ਲਹਿਰ ਦੀ ਵਾਰਤਕ' ਬਾਰੇ ਸੰਤੁਲਤ ਪਹੁੰਚ ਅਪਨਾਉਣ ਲਈ ਇਸਦੇ ਦਾਰਸ਼ਨਿਕ, ਇਤਿਹਾਸਕ, ਸਮਾਜਿਕ ਅਤੇ ਸਾਹਿਤਕ ਪੱਖਾਂ ਉਪਰ ਨਿਠ ਕੇ ਕੰਮ ਕਰਨ ਦੀ ਲੋੜ ਹੈ।

ਗ਼ਦਰ ਲਹਿਰ ਦੀ ਪ੍ਰਸੰਗਕਤਾ ਦੇ ਚਾਰ ਅਹਿਮ ਪੱਖ ਉਭਾਰਦਿਆਂ ਪ੍ਰੋ. ਜੋਗਿੰਦਰ ਸਿੰਘ ਨੇ ਕਿਹਾ ਕਿ— (੧) ਕਿਸੇ ਵੀ ਦੇਸ਼ ਭਗਤ, ਜਮਹੂਰੀ ਲਹਿਰ 'ਚ ਨੌਜਵਾਨਾਂ ਦੀ ਚੇਤਨ ਅਤੇ ਭਰਵੀਂ ਸ਼ਮੂਲੀਅਤ ਤੋਂ ਬਗੈਰ (੨) ਔਰਤਾਂ ਨੂੰ ਹਰ ਖੇਤਰ 'ਚ ਅਗੇ ਲਿਆਉਣ ਬਗੈਰ, (੩) ਵਿੱਦਿਆ ਤੋਂ ਬਗੈਰ, (੪) ਚੰਗੇ ਸਾਹਿਤ, ਇਤਿਹਾਸ ਅਤੇ ਹੋਰ ਢੁਕਵੇਂ ਵਿਸ਼ਿਆਂ ਨੂੰ ਸੰਬੋਧਤ ਪੁਸਤਕਾਂ ਵਾਲੀਆਂ ਲਾਇਬ੍ਰੇਰੀਆਂ ਤੋਂ ਬਗੈਰ— ਨਵਾਂ ਨਰੋਆ ਸਮਾਜ ਨਹੀਂ ਸਿਰਜਿਆ ਜਾ ਸਕਦਾ।

ਉਨ੍ਹਾਂ ਅਜੋਕੀ ਵਿਵਸਥਾ ਦੇ ਸੰਚਾਲਕ ਹੁਕਮਰਾਨਾਂ ਉਪਰ ਤਿੱਖਾ ਪ੍ਰਸ਼ਨ ਖੜ੍ਹਾ ਕਰਦਿਆਂ ਕਿਹਾ ਕਿ ਬਰਤਾਨਵੀ ਸਾਮਰਾਜ ਦੀ ਸਿੱਧੀ ਗੁਲਾਮੀ ਦੇ ਦੌਰ 'ਚ ਵੀ ਕਾਸ਼ਤਕਾਰਾਂ, ਬੇਜ਼ਮੀਨਿਆਂ ਅਤੇ ਕਿਸਾਨਾਂ ਦੀ ਅੰਨ੍ਹੀ ਲੁੱਟ ਹੁੰਦੀ ਸੀ ਪਰ ਉਸ ਦੌਰ ਦੇ ਕਿਸਾਨ ਮਜ਼ਦੂਰ ਖੁਦਕੁਸ਼ੀਆਂ ਨਹੀਂ ਸੀ ਕਰਦੇ ਹੁਣ ਤਾਂ ਅੰਨ੍ਹੀ ਲੁੱਟ ਦਾ ਗ੍ਰਾਫ਼ ਐਨਾ ਵੱਧ ਗਿਆ ਕਿ ਹੁਣ ਇਹ ਸਮਾਜ ਸਿਰਜਕ ਖੁਦਕੁਸ਼ੀਆਂ ਕਰ ਰਹੇ ਹਨ, ਇਹ ਕੇਹੀ ਅਜ਼ਾਦੀ ਹੈ। ਕੇਹੀ ਤਰੱਕੀ ਹੈ।

ਪ੍ਰੋ. ਪਿਆਰਾ ਸਿੰਘ ਭੋਗਲ ਨੇ ਕਿਹਾ ਕਿ ਉਹ ਲੋਕ ਲਹਿਰ ਹੀ ਸਾਰਥਕ ਹੋਏਗੀ ਅਤੇ ਅੱਗੇ ਵਧੇਗੀ ਜਿਹੜੀ ਆਪਣੇ ਇਤਿਹਾਸ, ਵਿਰਸੇ ਅਤੇ ਲੋਕ ਸਰੋਕਾਰਾਂ ਨਾਲ ਇਕਮਿਕ ਹੋ ਕੇ ਚਲੇਗੀ।

ਸਤਨਾਮ ਮਾਣਕ ਨੇ ਜਿਥੇ ਕਈ ਸੁਆਲ ਸੋਚਣ ਲਈ ਖੜ੍ਹੇ ਕੀਤੇ ਉਥੇ ਉਨ੍ਹਾਂ ਕਿਹਾ ਕਿ ਗ਼ਦਰ ਲਹਿਰ ਦੀ ਸਭ ਤੋਂ ਵੱਡੀ ਪ੍ਰਸੰਗਕਤਾ ਇਹੀ ਹੈ ਕਿ ਇਹ ਲੁੱਟ ਅਤੇ ਜਬਰ ਤੋਂ ਮੁਕਤ ਸਮਾਜ ਨੂੰ ਪਰਨਾਈ ਹੋਈ ਹੈ।

ਜਗਦੀਸ਼ ਸਿੰਘ ਵਰਿਆਮ ਨੇ ਕਿਹਾ ਕਿ ਗ਼ਦਰ ਲਹਿਰ ਦੀ ਵਾਰਤਕ ਅਤੇ ਪ੍ਰੋ. ਜੋਗਿੰਦਰ ਸਿੰਘ ਹੋਰਾਂ ਦਾ ਪਰਚਾ ਜ਼ਿੰਦਗੀ ਦਾ ਕਸ਼ੀਦਿਆ ਸੱਚ ਅਤੇ ਸਾਹਿਤ ਹੈ। ਉਨ੍ਹਾਂ ਕਿਹਾ ਕਿ ਪਰਚੇ 'ਚ ਜਿਥੇ ਸਾਨੂੰ ਵਿਗਿਆਨਕ ਦ੍ਰਿਸ਼ਟੀ ਤੋਂ ਸਾਡਾ ਵਿਰਸਾ ਪੜ੍ਹਨ ਦੀ ਜਾਂਚ ਆਉਂਦੀ ਹੈ, ਉਥੇ ਪ੍ਰੋਫੈਸਰ. ਹੋਰਾਂ ਨੇ ਸਾਨੂੰ ਸਾਡਾ 'ਹੁਣ' ਦੇਖਣ ਲਈ ਵੀ ਦਰਪਣ ਪੇਸ਼ ਕੀਤਾ ਹੈ।

ਦੇਸ਼ ਭਗਤ ਯਾਦਗਾਰ ਕਮੇਟੀ ਅਤੇ ਪ੍ਰਧਾਨਗੀ ਮੰਡਲ ਵੱਲੋਂ ਧੰਨਵਾਦ ਦੇ ਸ਼ਬਦ ਬੋਲਦਿਆਂ ਸੀਨੀਅਰ ਟਰੱਸਟੀ ਕਾਮਰੇਡ ਗੰਧਰਵ ਸੇਨ ਕੋਛੜ ਨੇ ੧੯੩੦-੪੦ ਦੇ ਦੌਰ ਤੋਂ ਲੈ ਕੇ ਚੱਲੀਆਂ ਇਤਿਹਾਸਕ ਲਹਿਰਾਂ ਦਾ ਹਵਾਲਾ ਦਿੰਦਿਆਂ ਜ਼ੋਰ ਦਿੱਤਾ ਕਿ ਜਾਗਦੇ ਅਤੇ ਰੌਸ਼ਨ ਸਿਰਾਂ ਵਾਲੇ ਨੌਜਵਾਨ ਨਵਾਂ ਇਤਿਹਾਸ ਸਿਰਜਣ 'ਚ ਅਹਿਮ ਭੂਮਿਕਾ ਨਿਭਾਉਂਦੇ ਰਹੇ ਹਨ। ਅੱਜ ਵੀ ਇਸ ਪਾਸੇ ਵਧੇਰੇ ਧਿਆਨ ਦੇਣ ਦੀ ਲੋੜ ਹੈ।

ਦੇਸ਼ ਭਗਤ ਯਾਦਗਾਰ ਕਮੇਟੀ ਵਲੋਂ ਆਯੋਜਿਤ ਇਸ ਵਿਚਾਰ-ਚਰਚਾ ਦੇ ਪ੍ਰਧਾਨਗੀ ਮੰਡਲ 'ਚ ਪ੍ਰਧਾਨ ਸ੍ਰੀ ਦਰਬਾਰਾ ਸਿੰਘ ਢਿੱਲੋਂ, ਜਨਰਲ ਸਕੱਤਰ ਡਾ. ਰਘਬੀਰ ਕੌਰ, ਕਾਮਰੇਡ ਗੰਧਰਵ ਸੇਨ ਕੋਛੜ ਤੇ ਜਗਦੀਸ਼ ਸਿੰਘ ਵਰਿਆਮ ਸ਼ਸ਼ੋਭਿਤ ਸਨ।

ਮੰਚ ਸੰਚਾਲਨ ਦੀ ਭੂਮਿਕਾ ਸਭਿਆਚਾਰਕ ਵਿੰਗ ਦੇ ਕਨਵੀਨਰ ਅਮੋਲਕ ਸਿੰਘ ਨੇ ਅਦਾ ਕੀਤੀ।

## ਮਾਤਾ ਕਿਰਪਾਲ ਕੌਰ ਦਿੱਲੀ ਨਮਿਤ ਭੋਗ

ਨਵੀਂ ਦਿੱਲੀ— ਮਾਤਾ ਕਿਰਪਾਲ ਕੌਰ ਬੇਗਮਪੁਰ (ਮਾਲਵੀਆ ਨਗਰ) ਦਿੱਲੀ ਵਾਲੇ ੯ ਮਈ, ੨੦੧੧ ਨੂੰ ਚੜ੍ਹਾਈ ਕਰ ਗਏ। ਉਨ੍ਹਾਂ ਨਮਿਤ ਰੱਖੇ ਪਾਠ ਦਾ ਭੋਗ ਮੰਗਲਵਾਰ ੧੭ ਮਈ, ੨੦੧੧ ਨੂੰ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ, ਨਵੀਂ ਦਿੱਲੀ ਵਿਖੇ ਪਾਇਆ ਗਿਆ। ਮਾਤਾ ਜੀ ਦੀ ਉਮਰ ੯੩ ਕੁ ਸਾਲ ਦੀ ਸੀ। ਗੁਰਦੁਆਰਾ ਵਿਖੇ ਲੱਗੇ ਦੀਵਾਨ ਦਾ ਆਰੰਭ ਜਥੇਦਾਰ ਦਰਸ਼ਨ ਸਿੰਘ ਨੇ "ਹਰਿ ਕੇ ਸੇਵਕ ਜੋ ਹਰਿ ਭਾਏ, ਤਿਨ ਕੀ ਕਥਾ ਨਿਰਾਰੀ ਰੇ" ਧਾਰਨਾ ਨਾਲ ਕੀਤਾ। ਅਤੇ ਵਿਆਖਿਆ ਕਰਦਿਆਂ ਦੱਸਿਆ ਕਿ ਅਕਾਲ-ਪੁਰਖ ਦਾ ਨਾਮ ਜਪਣ ਵਾਲੇ ਦੁਨੀਆਂ ਤੋਂ ਨਿਵੇਕਲੇ ਹੁੰਦੇ ਹਨ। ਉਨ੍ਹਾਂ ਦਾ ਜਾਣਾ ਵੀ ਬੜਾ ਸਹਿਜ ਹੁੰਦਾ ਹੈ। ਮਾਤਾ ਕਿਰਪਾਲ ਕੌਰ ਵੀ ਸਹਿਜੇ ਹੀ ਅਕਾਲ-ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ ਹਨ।

ਜਥੇਦਾਰ ਮਨਜੀਤ ਸਿੰਘ ਰਾਗੀ ਨੇ "ਜਿਉ ਜਿਉ ਤੇਰਾ ਹੁਕਮ, ਤਿਵੈ ਤਿਉ ਹੋਵਣਾ" ਧਾਰਨਾ ਦੀ ਵਿਆਖਿਆ ਕਰਦਿਆਂ ਕਿਹਾ ਕਿ ਮਨੁੱਖ ਅਕਾਲ-ਪੁਰਖ ਦੇ ਭਾਣੇ ਵਿਚ ਆਉਂਦਾ ਹੈ ਅਤੇ ਉਸ ਦੀ ਰਜ਼ਾ ਅਨੁਸਾਰ ਹੀ ਸਵਾਸਾਂ ਦੀ ਪੂੰਜੀ ਸਮਾਪਤ ਕਰਕੇ ਚਲੇ ਜਾਂਦਾ ਹੈ। ਬਹੁਤ ਸਾਲ ਪਹਿਲਾਂ ਮਾਤਾ ਕਿਰਪਾਲ ਕੌਰ

ਦੇ ਪਤੀ ਸੰਤ ਹਰਨਾਮ ਸਿੰਘ ਚੜ੍ਹਾਈ ਕਰ ਗਏ ਸਨ ਅਤੇ ਹੁਣ ਮਾਤਾ ਜੀ। ਦੋਵੇਂ ਜੀਅ ਭਜਨ-ਬੰਦਗੀ ਵਾਲੇ ਸਨ। ਬੇਗਮਪੁਰ (ਮਾਲਵੀਆ ਨਗਰ) ਦੇ ਇਲਾਕੇ ਵਿਚ ਇਹ ਇਕੱਲਾ ਨਾਮਧਾਰੀ ਪਰਿਵਾਰ ਹੈ। ਪਰ ਇਸ ਗੁਰਮੁਖ ਜੋੜੀ ਦੇ ਚਹੁੰ ਪੁੱਤਰਾਂ ਦਾ ਪਰਿਵਾਰ ਵੀ ਗੁਰੂ ਚਰਨਾਂ ਨਾਲ ਜੁੜਿਆ ਹੋਇਆ ਹੈ। ਇਨ੍ਹਾਂ ਦੀਆਂ ਤਿੰਨ ਲੜਕੀਆਂ ਦਾ ਪਰਿਵਾਰ ਵੀ ਸਤਿਗੁਰੂ ਦੇ ਚਰਨਾਂ ਤੇ ਪੂਰਾ ਭਰੋਸਾ ਰੱਖਦਾ ਹੈ।

ਸੰਤ ਗੁਰਮੁਖ ਸਿੰਘ ਅਨੇਜਾ ਨੇ ਕਵਿਤਾ ਰਾਹੀਂ ਮਾਤਾ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ।

ਮਾਤਾ ਜੀ ਨਮਿਤ ਪਾਠ ਦਾ ਭੋਗ ਪਾਉਣ ਉਪਰੰਤ ਮਾਤਾ ਜੀ ਦੇ ਪਰਿਵਾਰ ਵੱਲੋਂ ਆਈ ਸਾਧ ਸੰਗਤ ਦਾ ਧੰਨਵਾਦ ਕਰਦਿਆਂ ਬੇਨਤੀ ਕੀਤੀ ਗਈ ਕਿ ਕੋਈ ਸਰੀਰ ਪਰਿਵਾਰ ਦੇ ਕਿਸੇ ਜੀਅ ਨੂੰ ਕੁਝ ਦੇਣ ਦੀ ਖੇਚਲ ਨਾ ਕਰੇ। ਹੁਕਮ ਅਨੁਸਾਰ ਮੋੜਵੀਂ ਮਕਾਣ ਵੀ ਨਹੀਂ ਕਰਨੀ।

ਇਸ ਮੌਕੇ ਧਰਮ ਕਾਰਜਾਂ ਵਾਸਤੇ ਕੱਢੀ ਮਾਇਆ ਵਿਚੋਂ ੧੧੦੦ ਰੁਪਏ 'ਵਰਿਆਮ' ਮੈਗਜ਼ੀਨ ਨੂੰ ਅਤੇ ੧੧੦੦ ਰੁਪਏ "ਸਤਿਜੁਗ" ਅਖਬਾਰ ਨੂੰ ਦਿੱਤੇ ਗਏ। ਰਾਹੀਂ ਤਾਰਾ ਸਿੰਘ ਅਨਜਾਣ।

## ਜੰਮੂ ਵਿਚ ਅਖੰਡ ਪਾਠ

ਸਵਰਗੀ ਸੰਤ ਕੁਲਦੀਪ ਸਿੰਘ ਜੰਮੂ ਦੇ ਸਪੁੱਤਰਾਂ ਸੂਬਾ ਸੁਖਦੇਵ ਸਿੰਘ, ਸੰਤ ਹਰਜਿੰਦਰ ਸਿੰਘ, ਸੰਤ ਬਲਵਿੰਦਰ ਸਿੰਘ ਅਤੇ ਸਮੂਹ ਪਰਿਵਾਰ ਵਲੋਂ ਮਾਡਰਨ ਗਨ ਵਰਕਸ ਫੈਕਟਰੀ ਵਿਚ ਇਕ ਅਖੰਡ ਪਾਠ ਦਾ ਭੋਗ ੧੩ ਮਈ ੨੦੧੧ ਨੂੰ ਪਾਇਆ ਗਿਆ। ਦੂਸਰਾ ਅਖੰਡ ਪਾਠ ਸੂਬਾ ਜੀ ਦੇ ਭਰਾਤਾ ਬਲਵਿੰਦਰ ਸਿੰਘ ਜੀ, ਹਰਜਿੰਦਰ ਸਿੰਘ ਦੇ ਗ੍ਰਹਿ ਵਿਖੇ ਹੋਇਆ ਜਿਸ ਦਾ ਭੋਗ ੧੫ ਮਈ ੨੦੧੧ ਨੂੰ ਪਾਇਆ ਗਿਆ।

ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਜਥੇਦਾਰ ਸਾਧਾ ਸਿੰਘ ਮੰਡੀ ਹਿਮਾਚਲ ਨੇ ਜੰਮੂ ਦੇ ਸਥਾਨਕ ਜਥੇ ਨਾਲ ਕੀਤਾ। ਉਪਰੰਤ ਜੰਮੂ ਦੇ ਬਾਲ ਕਲਾਕਾਰਾਂ ਨੇ ਤੰਤੀ ਸਾਜ਼ਾਂ ਨਾਲ ਕੀਰਤਨ ਕੀਤਾ, ਸੰਤ ਬਲਬੀਰ ਸਿੰਘ ਮੌਜੀ ਦੇ ਸ਼ਬਦ ਗਾਇਣ ਅਤੇ ਬਲਵੰਤ ਸਿੰਘ ਵਿਰਕ ਦੀ ਕਵਿਤਾ ਬਾਅਦ ਕਵੀਸ਼ਰ ਜਥੇਦਾਰ ਗੁਰਸੇਵਕ ਸਿੰਘ ਢਿਲੋਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਪਮਾ ਗਾਇਣ ਕੀਤੀ। ਪਾਠੀ ਸਿੰਘਾਂ ਦਾ ਜਥਾ ਸ੍ਰੀ ਭੈਣੀ ਸਾਹਿਬ ਤੋਂ ਪਾਠ ਪਰਬੰਧਕ ਸੰਤ ਜਸਵੀਰ ਸਿੰਘ ਨੇ ਭੇਜਿਆ। ਸੂਬਾ ਸੁਖਦੇਵ ਸਿੰਘ ਭਰਾਵਾਂ ਅਤੇ ਪਰਿਵਾਰ ਨੇ ਸੰਗਤਾਂ ਦੀ ਪ੍ਰੇਮ ਸਹਿਤ ਸੇਵਾ ਕੀਤੀ। ਸੰਤ ਕਰਮ ਸਿੰਘ ਜੀ ਨੇ ਆਈਆਂ ਸੰਗਤਾਂ ਦਾ ਹਾਰਦਿਕ ਧੰਨਵਾਦ ਕੀਤਾ।

*-ਗੁਰਸੇਵ ਸਿੰਘ ਢਿਲੋਂ*

## ਗੁਰਦਿਆਲ ਸਿੰਘ ਪ੍ਰੀਤ ਨਮਿਤ ਸਮਾਗਮ

ਕਵੀ ਗੁਰਦਿਆਲ ਸਿੰਘ ਪ੍ਰੀਤ ਨਮਿਤ ਭੋਗ ਉਹਨਾਂ ਦੇ ਪਿੰਡ ਨਾਈਵਾਲਾ ਜ਼ਿਲ੍ਹਾ ਸਿਰਸਾ ਵਿਖੇ ੨੧ ਮਈ ੨੦੧੧ ਨੂੰ ਪਾਇਆ ਗਿਆ।

ਪ੍ਰੋਗਰਾਮ ਦਾ ਆਰੰਭ ਜਥੇਦਾਰ ਸੁਦਰਸ਼ਨ ਸਿੰਘ ਨੇ 'ਸੇਵਕ ਕੀ ਓੜਕ ਨਿਭਹੀ ਪ੍ਰੀਤ' ਧਾਰਨਾ ਨਾਲ ਕੀਤਾ। ਉਹਨਾਂ ਨੇ ਇਸ ਪਰਿਵਾਰ ਦੀ ਪਿਤਾ ਪੁਰਖੀ ਗੁਰੂਘਰ ਪ੍ਰਤੀ ਸ਼ਰਧਾ ਦਸਨ ਦੇ ਨਾਲ ਨਾਲ ਜੀਵਨ ਦੀ ਨਾਸ਼ਮਾਨਤਾ ਬਾਰੇ ਵੀ ਦੱਸਿਆ।

ਪ੍ਰੀਤ ਜੀ ਦਾ ਜਨਮ ਸੰਤ ਮੱਘਰ ਸਿੰਘ ਖਾਰੇਵਾਲਿਆਂ ਘਰ ੧੯ ਜਨਵਰੀ ੧੯੪੦ ਨੂੰ ਮਾਤਾ ਤੇਜ ਕੌਰ ਜੀ ਦੀ ਕੁੱਖੋਂ ਪਿੰਡ ਖਾਰਾ ਜ਼ਿਲ੍ਹਾ ਗੁਜਰਾਂਵਾਲਾ ਵਿਚ ਹੋਇਆ। ਉਹ ੧੨ ਮਈ ੨੦੧੧ ਨੂੰ ਚੜਾਈ ਕਰ ਗਏ ਸਨ। ਪ੍ਰੀਤ ਜੀ ਸੰਤ ਤਰਨ ਸਿੰਘ ਵਹਿਮੀ ਦੇ ਜੇਠੇ ਸ਼ਗਿਰਦਾਂ ਵਿਚੋਂ ਸਨ। ਉਹਨਾਂ ਨੇ ਕਵਿਤਾ ਵਿਚ ਨਾਮਣਾ ਖਟਿਆ ਅਤੇ ਸਟੇਜਾਂ ਉਤੇ ਵੀ ਕਵਿਤਾ ਸੁਣਾ ਕੇ ਪਾਠਕਾਂ ਦਾ ਦਿਲ ਜਿੱਤੀਆ। ਉਹ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਦੇ ਮੀਤ ਪ੍ਰਧਾਨ ਅਤੇ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਪ੍ਰਧਾਨ ਰਹੇ। ਏਸੇ ਸਭਾ ਦੇ ਕਵੀਆਂ ਨੇ ਪ੍ਰੀਤ ਜੀ ਨੂੰ ਕਾਵਿਕ ਸ਼ਰਧਾਜ਼ਲੀ ਪੇਸ਼ ਕਰਦਿਆਂ ਉਹਨਾਂ ਦੇ ਮਨੁੱਖੀ ਅਤੇ ਸਾਹਿਤਕ ਗੁਣਾਂ ਨੂੰ ਉਜਾਗਰ ਕੀਤਾ। ਸ਼ਰਧਾਂਜ਼ਲੀ ਦੇਣ ਵਾਲੇ ਕਵੀ ਸਨ ਮਾਸਟਰ ਅਮਰੀਕ ਸਿੰਘ, ਸ. ਜੁਗਿੰਦਰ ਸਿੰਘ ਮੁਕਤਾ, ਸ. ਬਲਦੇਵ ਸਿੰਘ ਵੜੇਚ, ਸ. ਲਖਵਿੰਦਰ ਸਿੰਘ ਬਾਜਵਾ ਸ. ਪੂਰਨ ਸਿੰਘ ਨਿਰਾਲਾ, ਸ. ਮਹਿਲ ਸਿੰਘ ਮੱਲ੍ਹੀ, ਸ. ਸਵਰਨ ਸਿੰਘ ਚੀਮਾ, ਸ. ਹਰਭਜਨ ਸਿੰਘ ਰਾਜਾ, ਸ. ਗੁਰਦਿਆਲ ਸਿੰਘ ਮੌਜੀ, ਸ. ਰਘੁਬੀਰ ਸਿੰਘ ਬਾਜਵਾ, ਸ. ਰਜਿੰਦਰ ਸਿੰਘ ਰਾਜ।

ਸੁਵਰਨ ਸਿੰਘ ਵਿਰਕ ਨੇ ਉਹਨਾਂ ਨੂੰ ਲੋਕ ਹਿਤਾਂ ਲਈ ਕੰਮ ਕਰਨ ਵਾਲੀ ਲੋਕ ਪੰਚਾਇਤ ਦੇ ਰੁਕਣ ਵਜੋਂ ਵੀ ਵਡਿਆਇਆ ਅਤੇ ਆਸ ਕੀਤੀ-ਉਹਨਾਂ ਦਾ ਪਰਿਵਾਰ ਉਹਨਾਂ ਦੇ ਵਿਰਸੇ ਨੂੰ ਸੰਭਾਲੇਗਾ।

ਸ੍ਰੀ ਭੈਣੀ ਸਾਹਿਬ ਤੋਂ ਆਗਿਆ ਅਨੁਸਾਰ ਪਹੁੰਚੇ ਸੂਬਾ ਬਲਵਿੰਦਰ ਸਿੰਘ ਝੱਲ ਨੇ ਕਿਹਾ ਉਹਨਾਂ ਸਰੀਰ ਤੇ ਆਈ ਤਕਲੀਫ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ। ਉਹ ਵਧੀਆ ਲਿਖਾਰੀ ਸਨ ਅਤੇ ਵਧਿਆ ਤਰੀਕੇ ਨਾਲ ਕਵਿਤਾਵਾਂ ਪੇਸ਼ ਕਰਦੇ ਰਹੇ ਹਨ। ਅਜੀਤ ਸਿੰਘ ਲਾਇਲ ਨੇ ਇਸ ਰਾਂਗੁਲੇ ਸੱਜਣ ਨੂੰ ਸ਼ਰਧਾਂਜਲੀ ਪੇਸ਼ ਕਰਦਿਆਂ ਕਿਹਾ ਕਿ ਕਲਮਾਂ ਵਾਲੇ ਹਮੇਸ਼ਾ ਜਿਉਂਦੇ ਹਨ। ਸੂਬਾ ਹਰਭਜਨ ਸਿੰਘ ਜੀ ਨੇ ਉਹਨਾਂ ਪ੍ਰਤੀ ਆਪਣੇ ਪ੍ਰੇਮ ਪਿਆਰ ਨੂੰ ਪੇਸ਼ ਕਰਦਿਆਂ

ਪ੍ਰੀਤ ਜੀ ਵਲੋਂ ਭੇਜੀ ਕਿਤਾਬ ਵਿਚੋਂ ਕੁਝ ਸਤਰਾਂ ਪੜ੍ਹ ਕੇ ਉਹਨਾਂ ਦੀ ਕਲਾ ਕੌਸ਼ਲਤਾ ਨੂੰ ਵਡਿਆਇਆ। ਸ. ਤਾਰਾ ਸਿੰਘ ਅਨਜਾਣ ਨੇ ਕਿਹਾ ਕਿ ਲਿਖਾਰੀ ਸੰਸਾਰਕ ਉਮਰ ਤੋਂ ਬਾਅਦ ਵੀ ਜੀਉਂਦਾ ਰਹਿੰਦਾ ਹੈ। ਪ੍ਰੀਤ ਜੀ ਦੀਆਂ ਕਵਿਤਾਵਾਂ ਪਾਠਕਾਂ ਅੰਦਰ ਸਦਾ ਹੀ ਜਿਉਂਦੀਆਂ ਰਹਿਣ ਗਿਆ।

ਪੰਡਾਲ ਵਿਚ ਥਾਂ ਥਾਂ ਲੱਗੇ ਹੋਏ ਮਾਸਟਰ ਸੁਖਦੇਵ ਸਿੰਘ ਢਿੱਲੋਂ ਦੇ ਕਾਵਿ ਬੈਨਰ ਪ੍ਰੀਤ ਜੀ ਪ੍ਰਤੀ ਸ਼ਰਧਾ ਪ੍ਰਗਟਾ ਰਹੇ ਸਨ।

ਪ੍ਰੀਤ ਜੀ ਅਤੇ ਉਹਨਾਂ ਦੀ ਸੁਪਤਨੀ ਬੀਬੀ ਪ੍ਰੀਤਮ ਕੌਰ ਦੀ ਯਾਦ ਵਿਚ ਪਾਏ ਗਏ ਪਾਠਾਂ ਦੇ ਭੋਗ ਪਿਛੋਂ ਸਟੇਜ ਸਕੱਤਰ ਸ. ਸਾਧੂ ਸਿੰਘ ਕਿਸਾਨ ਨੇ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਵਲੋਂ ਆਈ ਦਸਤਾਰ, ਪ੍ਰੀਤ ਜੀ ਦੇ ਲੜਕੇ ਸ. ਸੁਖਦੇਵ ਸਿੰਘ ਨੂੰ ਸੂਬਾ ਬਲਵਿੰਦਰ ਸਿੰਘ ਝੱਲ ਜੀ ਹੱਥੀਂ ਸਜਾਏ ਜਾਣ ਬਾਰੇ ਦੱਸਦਿਆਂ ਕਿਹਾ ਕਿ ਹੁਣ ਸੁਖਦੇਵ ਸਿੰਘ ਨੇ ਇਸ ਦਾ ਸਤਿਕਾਰ ਕਾਇਮ ਰੱਖਣਾ ਹੈ। ਸ. ਮੰਗਲ ਸਿੰਘ ਨੇ ਪਰਿਵਾਰ ਵਲੋਂ ਆਈ ਸਾਧ ਸੰਗਤ ਅਤੇ ਖਾਸ ਕਰਕੇ ਸ੍ਰੀ ਭੈਣੀ ਸਾਹਿਬ ਵਲੋਂ ਆਏ ਪਤਵੰਤੇ ਸੱਜਣਾ ਦਾ ਧੰਨਵਾਦ ਕੀਤਾ।

ਪ੍ਰੀਤ ਜੀ ਦੀ ਨੂੰਹ ਬੀਬੀ ਰਣਜੀਤ ਕੌਰ ਅਤੇ ਉਹਨਾਂ ਦੇ ਪੋਤਰੇ ਰਾਜ ਨੇ ਉਹਨਾਂ ਦੀ ਬਹੁਤ ਹੀ ਸੇਵਾ ਕੀਤੀ ਸੀ ਸੋ ਸਾਹਿਤ ਸਭਾ ਵਲੋਂ ਉਹਨਾਂ ਨੂੰ ਵਿਸ਼ੇਸ਼ ਮੁਮੈਂਟੋ ਦੇ ਕੇ ਸਨਮਾਨਤ ਕੀਤਾ ਗਿਆ। ਹਰ ਬੁਲਾਰੇ ਤੇ ਕਵੀ ਨੂੰ ਵੀ ਯਾਦ ਚਿੰਨ੍ਹ ਦੇ ਕੇ ਮਾਣ ਦਿੱਤਾ ਗਿਆ।

# ਵਰਿਆਮ ਨੂੰ ਸਹਿਯੋਗ

- ਸੰਤ ਸਾਧਾ ਸਿੰਘ ਮੁਹਾਰਾਂ ਵਾਲੇ ਪ੍ਰਧਾਨ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ- ਨਵੀਂ ਦਿੱਲੀ, ਵਰਿਆਮ ਦੀ ਚੜ੍ਹਦੀ ਕਲਾ ਲਈ — ੧੦੦੦-੦੦
- ਸ. ਕਰਤਾਰ ਸਿੰਘ ਕਾਲੜਾ ਨਾਭਾ/ਅਸਟਰੇਲੀਆ ਵਰਿਆਮ ਦੀ ਚੜ੍ਹਦੀ ਕਲਾ ਲਈ — ੫੦੦-੦੦
- ਮਾਤਾ ਕਿਰਪਾਲ ਕੌਰ ਦਿੱਲੀ ਨਮਿਤ ਪਾਠ ਦੇ ਭੋਗ ਸਮੇਂ — ੧੧੦੦-੦੦
- ਪਰਿਵਾਰ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਵਲੋਂ ਮਾਸਟਰ ਜੀ ਨਮਿਤ ਮੇਲੇ ਸਮੇਂ — ੫੦੦-੦੦
- ਮਾਡਰਨ ਗਨ ਵਰਕਸ ਜੰਮੂ ਵਿਖੇ ਅਖੰਡ ਪਾਠ ਦੇ ਭੋਗ ਸਮੇਂ ਸੂਬਾ ਸੁਖਦੇਵ ਸਿੰਘ, ਸ. ਹਰਜਿੰਦਰ ਸਿੰਘ, ਬਲਵਿੰਦਰ ਸਿੰਘ ਭਰਾਵਾਂ ਵਲੋਂ — ੧੧੦੦-੦੦

## ਰੱਬ

ਪ੍ਰਮਾਤਮਾ ਪਿਆਰ ਹੈ; ਜਿਹੜਾ ਪਿਆਰ ਵਿੱਚ ਰਹਿੰਦਾ ਹੈ ਉਹ ਪ੍ਰਮਾਤਮਾ ਵਿਚ ਰਹਿੰਦਾ ਹੈ ਅਤੇ ਪ੍ਰਮਾਤਮਾ ਉਸ ਵਿਚ ਰਹਿੰਦਾ ਹੈ।

*—ਨਿਊ ਟੈਸਟਾਮੈਂਟ*

ਪ੍ਰਮਾਤਮਾ ਸੱਚ ਹੈ ਅਤੇ ਰੌਸ਼ਨੀ ਉਸਦਾ ਪ੍ਰਛਾਵਾਂ ਹੈ।

*—ਪਲੈਟੋ ਦਿ ਰਿਪਬਲਿਕ*

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਝਾ ਦੁਧੁ॥
ਸਭੇ ਵਸਤੂ ਮਿਠੀਆ ਰਬ ਨ ਪੁਜਨਿ ਤੁਧੁ॥

*—ਸ਼ੇਖ ਫਰੀਦ*

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥

*—ਗੁਰੂ ਨਾਨਕ ਦੇਵ*

# ਡਾ. ਅਜੀਤ ਸਿੰਘ ਦੇ ਨਵੇਂ ਨਾਵਲ ਦੋ ਬੰਦ ਅੱਖਾਂ ਦੀ ਰੋਸ਼ਨੀ ਦੇ ਪਾਤਰ ਬੋਲਦੇ ਹਨ

ਬੀਬੀ ਮਨਬੀਰ ਨੇ ਬਹੁਤ ਵੱਡੀ ਛਾਲ ਮਾਰੀ ਹੈ, ਗੱਲ ਆਨੰਦਾਂ 'ਤੇ ਨੰਗੇ ਮੂੰਹ ਬੈਠਣ ਜਾਂ ਵਿਆਹ ਪਿਛੋਂ ਪੱਲਾ ਨਾ ਲੈਣ ਦੀ ਨਹੀਂ ਹੁੰਦੀ, ਗੱਲ ਸਦੀਆਂ ਤੋਂ ਆ ਰਹੀਆਂ ਗਲਤ ਸਮਾਜੀ ਕੀਮਤਾਂ ਨੂੰ ਵੰਗਾਰਣ, ਉਹਨਾਂ ਨਾਲ ਲੜਣ ਅਤੇ ਉਹਨਾਂ ਨੂੰ ਬਦਲਣ ਦੀ ਹੈ। ਗ਼ੁਲਾਮੀ ਤੋਂ ਨਿਕਲ ਕੇ ਅਜ਼ਾਦੀ ਵਰਣ ਦੀ ਹੈ। *-ਕੁਲਵੰਤ ਸਿੰਘ 'ਫੁੱਲ'*

ਜਦੋਂ ਉਹ ਤਿੰਨੇ ਗੁਰਦੁਆਰੇ ਜਾ ਰਹੇ ਸਨ ਤਾਂ ਲੋਕ ਅੱਡੀਆਂ ਚੁੱਕ ਚੁੱਕ ਮਨਬੀਰ ਨੂੰ ਦੇਖ ਰਹੇ ਸਨ। "ਦੇਖ ਕਿਵੇਂ ਤੁਰੀ ਜਾਂਦੀ ਐ ਜਿਵੇਂ ਆਪਣੇ ਪੇਕੇ ਆਈ ਹੋਵੇ... ਕਿਵੇਂ ਸਹੁਰੇ ਨਾਲ ਨੰਗੇ ਮੂੰਹ ਤੁਰੀ ਜਾਂਦੀ ਐ। ਹਿੜ ਹਿੜ ਕਰਦੀ, ਬਿਲੱਜ ਕਿਤੋਂ ਦੀ, ਇਹਨੇ ਪਿੰਡ ਦੀਆਂ ਕੁੜੀਆਂ ਵਿਗਾੜ ਦੇਣੀਆਂ, ਨੂੰਹਾਂ ਨੂੰ ਸਿਰ 'ਤੇ ਚੜ੍ਹਾ ਦੇਣਾ। ਅਖੇ, ਇਨ੍ਹੀ ਪੜ੍ਹਾਉਂਦੀ ਐ, ਉਥੇ ਵੀ ਏਹੀ ਰੰਗ ਲਾਉਂਦੀ ਹੋਊ"।

*-ਗੁਲਾਬੋ*




ਹਰਮੀਤ ਮੈਨੂੰ ਪਤਾ ਲੱਗਿਆ ਹੈ ਕਿ ਤੂੰ ਫੇਰ ਢੇਰੀ-ਢਾਹ ਬੈਠਾ ਏਂ। ਆਪਾਂ ਏਸ ਧਰਤੀ ਤੇ ਕਿਸੇ ਮਕਸਦ ਲਈ ਆਏ ਆਂ। ਜੀਹਦੇ ਕੋਲ ਮਕਸਦ ਨਹੀਂ, ਉਹ ਬੰਦਾ ਹੀ ਨਹੀਂ। ਦੂਜੀ ਗੱਲ-ਕਲਮਕਾਰ ਛੋਟਾ ਹੋਵੇ ਜਾਂ ਵੱਡਾ, ਉਹ ਸਿਰਫ ਆਪਣੇ ਲਈ ਹੀ ਨਹੀਂ ਜਿਉਂਦਾ, ਉਹ ਸਮਾਜ ਦੀ ਉਸਾਰੀ ਲਈ ਜਿਉਂਦਾ ਹੈ, ਮਨੁੱਖੀ ਤੇ ਲੋਕ-ਹਿਤੂ ਕੀਮਤਾਂ ਲਈ ਜਿਉਂਦਾ ਹੈ। ਤੂੰ ਵੀ ਲੇਖਕ ਏਂ, ਆਪਣੇ ਫਰਜ਼ ਨੂੰ ਪਛਾਣ, ਨਿਰਾਸ਼ਾ ਤੋਂ ਆਸ਼ਾ ਵੱਲ ਜਾਣਾ ਔਖਾ ਤਾਂ ਹੈ ਪਰ ਏਸ ਨੂੰ ਝੱਲੇ ਬਿਨਾਂ ਅੱਗੇ ਟੁਰਿਆ ਹੀ ਨਹੀਂ ਜਾ ਸਕਦਾ। ਸੰਸਾਰ 'ਚ ਦੋ ਤਰ੍ਹਾਂ ਦੇ ਬੰਦੇ ਹੁੰਦੇ ਐ, ਇਕ ਜਿਹੜੇ ਜਿਉਂਦੇ ਹੀ ਮਰੇ ਹੁੰਦੇ ਹਨ, ਦੂਜੇ ਜਿਹੜੇ ਮਰ ਕੇ ਵੀ ਸਦਾ ਜਿਉਂਦੇ ਹਨ। ਮਨਬੀਰ ਉਹਨਾਂ ਵਿਚੋਂ ਇਕ ਸੀ। ਉਹ ਮਹਾਨ ਸੀ ਤੇ ਮਹਾਨਤਾ ਕਦੇ ਵੀ ਨਹੀਂ ਮਰਦੀ। ਇਹ ਤਾਰੀਖ਼ੀ ਸੱਚ ਹੈ। ਜਦੋਂ ਤੇਰਾ ਮਨ ਡਾਵਾਂ-ਡੋਲ ਹੋਣ ਲੱਗੇ ਤਾਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਮਨੁੱਖਤਾ ਲਈ ਕੀਤੀਆਂ ਲਾਸਾਨੀ ਕੁਰਬਾਨੀਆਂ ਨੂੰ ਯਾਦ ਕਰ ਲਿਆ ਕਰ। ਉਹਨਾਂ ਸਾਰਾ ਸਰਬੰਸ ਵਾਰ ਦਿੱਤਾ ਸੀ। ਸੰਸਾਰ ਦੇ ਇਤਿਹਾਸ ਵਿਚ ਇਕ ਵੀ ਅਜਿਹੀ ਮਿਸਾਲ ਨਹੀਂ ਲੱਭ ਸਕਦੀ। ਏਨੇ ਗੰਭੀਰ ਦੁੱਖ-ਦੁਖਾਂਤ ਪਿਛੋਂ ਵੀ ਗੁਰੂ ਜੀ ਔਰੰਗਜ਼ੇਬ ਨੂੰ 'ਜ਼ਫਰਨਾਮਾ' ਅਰਥਾਤ ਜਿੱਤ ਦੀ ਚਿੱਠੀ ਲਿਖਦੇ ਹਨ, ਜੇ ਤੂੰ ਇਹਨਾਂ ਕੁਰਬਾਨੀਆਂ ਨੂੰ ਹਮੇਸ਼ਾ ਯਾਦ ਰੱਖੇਂਗਾ ਤਾਂ ਤੇਰਾ ਔਧਾ ਡੀਪ੍ਰੈਸ਼ਨ ਜਾਂਦਾ ਰਹੇਗਾ।



*ਇਸ ਨਾਵਲ ਦਾ ਇਕ ਲੇਖਕ ਪਾਤਰ*

ਅਸੀਂ ਸਦੀਆਂ ਤੋਂ ਕੁੜੀ ਨੂੰ ਪਰਾਇਆ ਧਨ ਕਹਿ ਕੇ ਉਹਦੀ ਅੰਦਰਲੀ ਔਰਤ ਨਾਲ ਵਧੀਕੀ ਕਰਦੇ ਆ ਰਹੇ ਹਾਂ। ਸਮਾਜ ਵਿਚ ਨੂੰਹ ਤੇ ਧੀ ਦਾ ਫ਼ਰਕ ਮਾਲਕੀ ਜ਼ਹਿਨੀਅਤ ਤੇ ਪੈਸਾ ਕੀਮਤਾਂ ਨੇ ਪਾਇਆ ਹੈ। ਰਹੀ ਅਭੇ ਦੇ ਬਦਲਣ ਦੀ ਗੱਲ, ਇਹ ਕੋਈ ਜਸੂਸੀ ਫ਼ਿਲਮ ਦੀ ਘਟਨਾ ਨਹੀਂ। ਅਭੇ ਵੀ ਬਦਲ ਸਕਦਾ ਹੈ। ਕੋਈ ਵੀ ਜਨਮ ਤੋਂ ਮਾੜਾ ਨਹੀਂ ਹੁੰਦਾ। ਮਾੜਾ ਉਹਨੂੰ ਮਾੜੇ ਹਾਲਾਤ ਤੇ ਸਮਾਜ ਦੀਆਂ ਮਾੜੀਆਂ ਕੀਮਤਾਂ ਬਣਾਉਂਦੀਆਂ ਹਨ।

*-ਕੰਵਲਜੀਤ*

"ਹਰਮੀਤ ਜੀ, ਤੁਸੀਂ 'ਸੱਚ' ਸ਼ਬਦ ਦੇ ਬੜੇ ਪਿੱਛੇ ਪਏ ਹੋ। ਪਹਿਲੀ ਪੁਸਤਕ 'ਸਮੇਂ ਦਾ ਸੱਚ' ਤੇ 'ਦੂਜੀ "ਸੱਚ ਦੇ ਰੂਪ'।

'ਧੀਰ ਸਾਹਿਬ, ਮੇਰੇ ਖਿਆਲ ਵਿਚ "ਸੱਚ" ਸ਼ਬਦ ਨਹੀਂ, ਜ਼ਿੰਦਗੀ ਦਾ "ਕਨਸੈਪਟ" ਹੈ। ਏਸੇ 'ਕਨਸੈਪਟ' ਦੀ ਸਾਨੂੰ ਬੜੀ ਲੋੜ ਹੈ। ਪਰ ਏਸੇ ਤੋਂ ਹਰ ਰੋਜ਼ ਅਸੀਂ ਪਰੇ ਤੋਂ ਪਰੇ ਜਾ ਰਹੇ ਹਾਂ।"

*-ਹਰਮੀਤ*

"ਦੇਖ ਹਰਮੀਤ, ਮੈਂ ਏਸ ਉਮਰ 'ਚੋਂ ਵੀ ਲੰਘਿਆਂ, ਅਜਿਹੀ ਸਥਿਤੀ 'ਚੋਂ ਵੀ, ਤੂੰ ਹਰ ਇਮਤਿਹਾਨ ਸ਼ਾਨਦਾਰ ਨਤੀਜੇ ਨਾਲ ਪਾਸ ਕੀਤਾ। ਇਹ ਵੀ ਇਕ ਇਮਤਿਹਾਨ ਹੈ, ਇਹ ਸਮਾਜ ਬੜੀ ਕੁੱਤੀ ਚੀਜ਼ ਹੈ। ਜੇ ਇਕ ਵੀ ਦਾਗ਼ ਤੇਰੇ ਦਾਮਨ ਨੂੰ ਲੱਗ ਗਿਆ, ਤੈਨੂੰ ਕਿਸੇ ਮੁਆਫ਼ ਨਹੀਂ ਕਰਨਾ। ਜਿਹੜੇ ਤੇਰੀ ਵਾਹ-ਵਾਹ ਕਰਦੇ ਹਨ, ਉਹ ਹੀ ਉਂਗਲਾਂ ਚੱਕਣਗੇ। ਜ਼ਿੰਦਗੀ ਦੇ ਦੋਨੋਂ ਪਹਿਲੂ ਨਾਲ ਨਾਲ ਚਲਦੇ ਹਨ-ਖੁਸ਼ੀ ਖੇੜਾ ਵੀ, ਉਦਾਸੀ, ਨਿਰਾਸ਼ਾ ਵੀ, ਇਹਨੂੰ ਮੇਰਾ ਭਾਸ਼ਣ ਨਾ ਸਮਝੀਂ। ਇਹ ਜ਼ਿੰਦਗੀ ਦਾ ਕੌੜਾ-ਕਸੈਲਾ ਸੱਚ ਹੈ, ਯਥਾਰਥ ਹੈ, ਮੇਰੀ ਸਲਾਹ ਹੈ, ਤੂੰ ਆਪਣੇ ਬਾਪੂ ਨਾਲ ਗੱਲ ਕਰ। *'ਫੁੱਲ'*.

# ਪ੍ਰਤੀਕਿਰਿਆ

ਲੱਗਦਾ ਹੈ ਮੁੱਦਤਾਂ ਹੋ ਗਈਆਂ ਖ਼ਤ ਲਿਖੇ ਨੂੰ। ਉਮਰ ਵਡੇਰੀ ਹੋਈ ਜਾਂਦੀ ਹੈ ਤੇ ਜ਼ੁਮੇਵਾਰੀਆਂ ਜਿਵੇਂ ਘਨੇਰੀਆਂ ਹੋਈ ਜਾਂਦੀਆਂ ਹਨ।

ਇਹ ਖ਼ਤ ਲਿਖਣ ਲੱਗਿਆਂ ਸਭ ਤੋਂ ਪਹਿਲੇ ਮਨ ਕਸੇਲ ਜੀਆਂ ਪਾਸ ਪੁੱਜ ਗਿਆ ਹੈ ਜਿਨ੍ਹਾਂ ਨੂੰ ਇਸ ਵਡੇਰੀ ਉਮਰ ਵਿਚ ਅਸਹਿ ਸਦਮਿਆਂ ਨਾਲ ਜੂਝਣਾ ਪੈ ਰਿਹਾ ਹੈ। ਪਿਤਾ ਦੇ ਬੈਠਿਆਂ ਜਦੋਂ ਪੁੱਤਰ ਸੰਸਾਰ ਨੂੰ ਅਲਵਿਦਾ ਆਖ ਜਾਣ, ਧਰਤੀ ਤੇ ਕੀ ਕਹਿਰ ਟੁੱਟਦਾ ਹੈ। ਸਹਿਣ ਵਾਲਾ ਪਿਤਾ ਹੀ ਜਾਣਦਾ ਹੈ। ਕੀਤਾ ਕੀ ਜਾ ਸਕਦਾ ਹੈ, ਜਿਵੇਂ ਚਲਾਵੇ ਤਿਵ ਚਲਣਾ। ਤਰਲੋਚਨ ਸਿੰਘ ਜੀਆਂ ਦੇ ਖੋਜ ਭਰਪੂਰ ਹਰ ਲੇਖ ਵਿਚ ਸਿੱਖੀ ਦੀ ਆਤਮਾ ਦਾ ਕਿੰਨਾ ਪਸਾਰ ਹੁੰਦਾ ਹੈ। ਸੂਫੀ ਸਾਧਨਾ, ਬ੍ਰਹਮ ਗਿਆਨ ਦੇ ਲੇਖਾਂ ਦੀ ਵਰਿਆਮ ਵਿਚ ਸ਼ਮੂਲੀਅਤ ਇਸ ਵਿਚ ਆਤਮਕ ਰੂਹ ਭਰ ਦੇਂਦੇ ਹਨ। ਮੰਡ ਜੀ ਜੋ ਵੀ ਲਿਖਦੇ ਹਨ, ਕਲਮ ਨਾਲ ਨਹੀਂ ਆਤਮਾ ਨਾਲ ਲਿਖਦੇ ਹਨ, ਵਰਿਆਮ ਲਈ ਲੋੜੀਂਦੜੀ ਰੋਸ਼ਨੀ ਭਰਪੂਰ ਹਨ। ਸਿੱਖਾਂ ਦੀ ਪੱਗ ਸੰਪਾਦਕੀ ਬੜਾ ਉਤਮ ਸਮੇਂ ਅਨਕੂਲ ਮਸਲਾ ਹੈ। ਇਹ ਬਾਹਰ ਵਸਦਿਆਂ ਨੂੰ ਵਧੇਰੇ ਪਤਾ ਹੈ, ਪਰ ਕਰੀਏ ਕੀ ਇਸਦੀ ਬੇਅਦਬੀ ਦੀ ਅੱਤ ਤੇ ਅਸੀਂ ਆਪ ਹੀ ਥਥੇਰੀ ਚੁੱਕੀ ਹੋਈ ਹੈ।

ਕ੍ਰਿਕਟ ਅਸੀਂ ਟੈਲੀਵੀਜ਼ਨ ਤੇ ਬੜੀ ਮਾਣੀ ਹੈ। ਛੋਟਾ ਲਾਲੀ ਇਸ ਦਾ ਚੰਗਾ ਪਲੇਅਰ ਰਿਹਾ ਹੈ। ਇਸ ਲਈ ਸਾਡਾ ਇਸ ਨਾਲ ਸੰਬੰਧ ਜ਼ਰਾ ਗੂੜ੍ਹਾ ਹੀ ਬਣਿਆ ਹੋਇਆ ਹੈ।

ਹਾਂ ਹੁਣ ਮੁਖੀ ਟਿਕਾਣੇ ਵਾਲੀ ਗੱਲ ਵਲ ਆਉਂਦੇ ਹਾਂ। ਕਈ ਉਤਰਾ ਚੜ੍ਹਾ ਪਾਰ ਕਰ ਕੇ ਹੁਣ ਸਾਡਾ ਦੋਨਾਂ ਦਾ ਭਾਰਤ ਆਉਣ ਦਾ ਪ੍ਰੋਗਰਾਮ ਸੈਟ ਹੋ ਗਿਆ ਹੈ। ੨੬ ਜੁਲਾਈ ਸ਼ਾਮ ਨੂੰ ਇਥੋਂ ਚੱਲ ਕੇ ੨੭ ਨੂੰ ਸਵੇਰੇ ਦਿੱਲੀ ਪੁਜ ਜਾਵਾਂਗੇ ਤੇ ਉਸੇ ਦਿਨ ਘਰ।

ਇਧਰ ਇਕ ਦੁਹਤਰੇ ਦਾ ਵਿਆਹ ਹੈ ਮਈ ਦੇ ਮਿਡਲ ਵਿਚ, ਫਿਰ ਦੋ ਰੇਸਾਂ ਹਨ ਸਾਈਕਲ ਦੀਆਂ ਜਿਸਦੀ ਆਖਰੀ ੨੪ ਜੁਲਾਈ ਨੂੰ ਹੈ ਤੇ ੨੬ ਨੂੰ ਫਲਾਈਟ ਹੈ।

ਹੱਡ ਤੇ ਜਿਸਮ ਨੂੰ ਚਲਦਾ ਰੱਖਣ ਲਈ ਮੇਰਾ ਇਹ ਸ਼ੁਗਲ ਚੰਗਾ ਗੰਭੀਰ ਹੋ ਕੇ ਅੱਜ ਮੇਰੀ ਪਹਿਲੀ ਤਰਜੀਹ ਬਣ ਗਿਆ ਹੈ। ਮੈਂ ਤੇ ਪਰਿਵਾਰ ਸਾਰੇ ਖੁਸ਼ ਹਾਂ ਨਹੀਂ ਤੇ ਮਗਰਲੀ ਉਮਰ "ਮੰਜੇ ਦਾ ਮੱਲ" ਵਾਲੀ ਹੁੰਦੀ ਹੈ।

ਬਾਰਸ਼ ਚੰਗੀ ਹੋਈ ਜਾਂਦੀ ਹੈ। ਮੇਰੀ ਫਲ ਤੇ ਫੁਲਵਾੜੀ ਵਿਚ ਰੌਣਕ ਤੇ ਖੁਸ਼ਬੋ ਹੈ। ਸਰਦੀ ਆ ਰਹੀ ਹੈ। ਪਿਛਲੇ ਹਫਤੇ ਸਾਗ ਮੇਥੇ ਪਾਲਕ ਬੀਜੇ ਸਨ। ਸਰਦੀਆਂ ਦੀ ਇਹ ਸਬਜ਼ੀ ਅਸੀਂ ਸਦੀਵੀ ਉਗਾਂਦੇ ਹਾਂ।

*—ਦਲਬੀਰ ਸਿੰਘ ਤਰਸ*
*ਸਿਡਨੀ ਅਸਟ੍ਰੇਲੀਆ*
*੨੦-੪-੧੧*

ਮਈ ੨੦੧੧ ਦਾ ਵਰਿਆਮ ਮੇਰੇ ਸਾਹਮਣੇ ਪਿਆ ਹੈ। ਪਰਸੋਂ ਪਾਠ ਸ਼ੁਰੂ ਕੀਤਾ। ਤਤਕਰੇ ਤੋਂ ਲੈ ਕੇ ੧੨ ਪੰਨੇ ਪੜ੍ਹੇ, ਪਰ ਗ਼ਲਤੀਆਂ ਅੱਖੜੀਆਂ। ਪਰੂਫ਼ ਰੀਡਿੰਗ ਲਈ ਕਿਸੇ ਸਹਾਇਕ ਨੂੰ ਜ਼ੁਮਾ ਦਿਓ। ਤੁਹਾਡੇ ਪਾਸੋਂ ਸਮਾਂ ਨਹੀਂ ਨਿਕਲਦਾ ਹੋਣਾ।

ਸਰਵਾਈਕਲ ਤੋਂ ਬਚਣ ਦਾ ਕੋਈ ਟੋਟਕਾ ਦੱਸੋ।

*ਸਰਹੱਦੀ*
*ਸੰਪਾਦਕ ਵੀਕਲੀ 'ਸਿਮਰਨ'*

ਪਰਸੋਂ ਹੀ ਵਰਿਆਮ ਮਿਲਿਆ, ਕਲ੍ਹ ਉਹਦਾ ਸ਼ੁਰੂ ਤੋਂ ਅਖੀਰ ਤਕ ਅਖੰਡ-ਪਾਠ ਕੀਤਾ। ਮੈਂ, ਵਰਿਆਮ ਬਾਰੇ, ਉਹਦੇ ਸੁਹਿਰਦ ਲੇਖਕਾਂ ਤੇ ਲੇਖਾਂ ਬਾਰੇ ਲਿਖਣ ਲੱਗਾ ਹਾਂ।

ਇਹ ਵਰਿਆਮ ਬੜੀ ਚੀਜ਼ ਏ ਯਾਰ! ਏਸਨੇ ਮੇਰੀ ਕਲਮ ਦੀ ਧਾਰਨਾ ਤੋੜ ਦਿੱਤਾ ਏ, ਜੋ ਕਈ ਦਿਨਾਂ ਕੀ...ਕਈ ਮਹੀਨਿਆਂ ਤੋਂ ਮੇਰੀ ਸੋਚ ਦੀ ਸ਼ਾਹ-ਰਾਹ ਤੇ ਹੜਤਾਲ ਤੇ ਬੈਠੀ ਸੀ। ਪਤਾ ਨਹੀਂ ਕਿਉਂ? ਬਸ ਐਵੇਂ ਹੀ, ਜਿਵੇਂ ਅੱਜ ਦੇ ਧਰਨੇ ਮਾਰਨ ਵਾਲਿਆਂ ਤੇ ਰਸਤੇ ਰੋਕਣ ਵਾਲਿਆਂ ਨੂੰ ਪਤਾ ਹੀ ਨਹੀਂ ਹੁੰਦਾ ਕਿ ਅਸੀਂ ਕਿਉਂ ਧਰਨਾ ਮਾਰੀ ਬੈਠੇ ਹਾਂ? ਇਹ ਵੇਖਿਆਂ ਬਗ਼ੈਰ ਕਿ ਲੋਕ ਦੋਹਾਂ ਪਾਸੇ ਗਰਮੀ ਵਿਚ ਤੜਪ ਤੜਪ ਕੇ ਕਿੰਨੀਆਂ ਬਦ-ਦੁਆਵਾਂ ਦੇ ਰਹੇ ਹਨ, ਮੇਰੀ ਕਲਮ ਨੇ ਵੀ ਜਦੋਂ ਸੋਚ ਤੇ ਯਾਦਾਂ ਦੀ ਜੀ. ਟੀ. ਰੋਡ ਤੇ ਹਜ਼ਾਰਾਂ ਸ਼ਬਦਾਂ ਦੀਆਂ ਲਾਈਨਾਂ ਵੇਖੀਆਂ, ਜੋ ਤੜਪ ਰਹੇ ਸਨ ਕਾਗਜ਼ ਦੀ ਹਿੱਕ ਤੇ ਸਜਣ ਲਈ...ਤੇ ਇਹ ਕਾਰਨਾਮਾ ਵਰਿਆਮ ਨੇ ਹੀ ਕੀਤਾ, ਮੇਰੀ ਕਲਮ ਦੀ ਧੌਣ ਚੁੱਕ ਕੇ ਵੇਖਣ ਲਈ ਮਜਬੂਰ ਕਰ ਦਿੱਤਾ ਕਿ "ਵੇਖ ਕਿੰਨੇ ਵਿਚਾਰੇ ਸ਼ਬਦ ਤੇਰੀ ਹਰਕਤ ਦੀ ਉਡੀਕ ਵਿਚ ਧੁੱਪੇ ਸੁੱਕ ਚੱਲੇ ਹਨ। ਮੈਨੂੰ ਵੀ 'ਵਰਿਆਮ' ਅੱਜ ਇਕ ਵੱਡਾ ਅਫ਼ਸਰ ਲੱਗਾ, ਜੋ ਵਿਚਾਰਾ ਏ. ਸੀ. ਲੱਗੇ ਦਫ਼ਤਰ ਨੂੰ ਛੱਡ ਕੇ

ਧਰਨੇ ਮਾਰਨ ਵਾਲਿਆਂ ਨੂੰ ਸਮਝਾਉਣ ਲਈ ਧਰਨੇ ਦੇ ਸ਼ਿਕਾਰ ਹੋਇਆਂ ਨੂੰ ਇਸ ਫਾਹੀ ਤੋਂ ਛੁਡਾਉਣ ਲਈ ਧੁੱਪੇ ਮੁੜ੍ਹਕੋ-ਮੁੜ੍ਹਕੀ ਹੋਇਆ ਹੜਤਾਲੀਆਂ ਨੂੰ ਸਮਝਾਉਣ ਆ ਜਾਂਦਾ ਹੈ। ਵਰਿਆਮ ਨੇ ਵੀ ਏਸੇ ਤਰ੍ਹਾਂ ਹੀ ਮੇਰੀ ਕਲਮ ਨੂੰ ਸਮਝਾ-ਬੁਝਾ ਕੇ ਚਾਰ-ਚੁਫੇਰੇ ਮੇਰੀ ਕਲਮ ਦੀ ਛੋਹ ਨੂੰ ਮਾਤਰ ਸ਼ਬਦਾਂ ਵਲਵਲਿਆਂ, ਯਾਦਾਂ ਦੀ ਬੰਦ-ਖਲਾਸੀ ਕਰਵਾਈ ਏ, ਧੰਨਵਾਦ ਦਾ ਸ਼ੁਕਰੀਆ...ਬੰਡਲ ਆਫ਼ ਥੈਂਕਸ ਟੂ ਵਰਿਆਮ।

ਹੁਣ ਵਰਿਆਮ ਦੇ ਅੰਦਰ ਝਾਕਣ ਲੱਗਾਂ। ਸਰਵਰਕ ਉਤੇ ਸ੍ਰੀ ਨਨਕਾਣਾ ਸਾਹਿਬ ਦੀ ਤਸਵੀਰ, ਓਸ ਪਿਆਰੇ ਨਾਨਕ ਦੀ ਯਾਦ ਦਿਲਾ ਗਿਆ, ਜਿਸਨੇ ਪਿਆਰ-ਮੁਹੱਬਤ ਦਾ ਛੱਟਾ ਪੈਦਲ ਚੱਲ ਕੇ ਸਾਰੀ ਦੁਨੀਆਂ ਵਿਚ ਦਿੱਤਾ, ਪਰ ਅੱਜ ਦੇ ਨੇਤਾ, ਸਮਾਜ ਸੁਧਾਰਕ ਏ. ਸੀ. ਕਾਰਾਂ ਵਿਚ ਬੈਠ ਕੇ ਵੀ ਨਫ਼ਰਤ, ਫੁੱਟ, ਖ਼ੁਦਗਰਜ਼ੀ ਦਾ ਛੱਟਾ ਦਿੰਦੇ ਫਿਰਦੇ ਹਨ। ਪਰ ਅਫ਼ਸੋਸ! ਏਸ ਗੁਰਦੁਆਰੇ ਦੀ, ਦੰਭੀ ਤੇ ਬਦਚਲਣ ਮਹੰਤਾਂ ਤੋਂ ਛੁਡਾਉਣ ਵਾਲੇ ਸ. ਲਛਮਣ ਸਿੰਘ ਦੀ ਯਾਦ ਵਿਚ ਰੁੰਡ-ਮੁੰਡ ਹੋਏ ਓਸ ਜੰਡ ਦੀ ਤਸਵੀਰ ਨਹੀਂ ਆਈ ਤੇ ਕਦੇ ਵੀ ਕਿਤੇ ਨਹੀਂ ਆਈ, ਜਿਸ ਨਾਲ ਉਹਨੂੰ ਬੰਨ੍ਹ ਕੇ ਤੇਲ ਪਾ ਕੇ ਸਾੜ ਦਿੱਤਾ ਸੀ। ਕਿਸ ਤਰ੍ਹਾਂ ਤੜਪ ਤੜਪ ਕੇ ਓਹਨੇ ਸ਼ਹੀਦੀ ਜਾਮ ਪੀਤਾ ਹੋਵੇਗਾ। ਅੱਜ ਗੁਰੂ ਅਸਥਾਨਾਂ ਦੇ ਪ੍ਰਬੰਧਕਾਂ ਨੇ ਯਖ ਠੰਡੇ ਕਮਰਿਆਂ ਤੇ ਅਤੀ ਠੰਡੀਆਂ ਕਾਰਾਂ ਵਿਚ ਬੈਠ ਕੇ ਸਫ਼ਰ ਕਰਕੇ ਕਦੀ ਉਸ ਜ਼ਿੰਦਾ ਸੜਨ ਦੀ ਤਕਲੀਫ਼ ਨੂੰ ਮਹਿਸੂਸ ਨਹੀਂ ਕੀਤਾ ਹੋਣਾ। ਹੋ ਸਕਦੇ ਓਸ ਜੰਡ ਨੂੰ ਪੁੱਟ ਹੀ ਦਿੱਤਾ ਹੋਵੇ, ਕਿਉਂਕਿ ਓਹ ਜੰਡ ਸਾਨੂੰ ਅੱਜ ਦੇ ਸੁੱਖ ਮਾਣ ਰਹੇ ਲੋਕਾਂ ਨੂੰ ਸ਼ਰਮ ਦੁਆਉਂਦਾ ਹੋਵੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਇਕ ਕਥਨ ਵਿਚ ਦੱਸਿਆ ਸੀ ਕਿ ਸੀਸਗੰਜ ਗੁਰਦੁਆਰੇ ਵਿਚ ਜਿਸ ਰੁੱਖ ਥੱਲੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ-ਸਿਰ ਕਲਮ ਕਰ ਦਿੱਤਾ ਸੀ-ਓਹ ਰੁੱਖ ਹੀ ਅਸਾਂ ਵੱਢ ਦਿੱਤਾ ਹੈ, ਤਾਂ ਕਿ ਸਾਨੂੰ ਓਸ ਅਦੁੱਤੀ ਸ਼ਹੀਦ ਦੀ ਯਾਦ ਭੁੱਲ ਜਾਵੇ।

ਭਾਵੇਂ ਸ. ਹੰਸਪਾਲ ਬਾਰੇ ਮੈਂ ਸਭ ਕੁਝ ਜਾਣਦਾ ਸਾਂ, ਪਰ ਓਹਨਾਂ ਬਾਰੇ ਲਿਖੇ ਤੁਹਾਡੇ ਲੇਖ ਨੇ ਮੇਰੀਆਂ ਯਾਦਾਂ ਦੀ ਲੜੀ ਜੋੜ ਦਿੱਤੀ ਏ। ਕਈ ਸ਼ੰਕੇ ਜੁੜੇ ਸਨ ਉਹਨਾਂ ਬਾਰੇ, ਪਰ ਤੁਹਾਡੀ ਕਲਮ ਨੇ ਸਭ ਸ਼ੰਕੇ ਦੂਰ ਕਰ ਦਿੱਤੇ ਹਨ। ਨੁਕਸੋਂ ਬਗੈਰ ਕੋਈ ਇਨਸਾਨ ਨਹੀਂ, ਪਰ ਦੇਖਣਾ ਇਹ ਹੁੰਦਾ ਹੈ ਕਿ ਕਿਸੇ ਇਨਸਾਨ ਵਿਚ ਗੁਣ ਕਿੰਨੇ ਹਨ ਤੇ ਕਿੰਨੇ ਵੱਡੇ ਹਨ। ਮੇਰੀ ਇਸ ਪਰਿਵਾਰ ਨਾਲ ਬੜੇ ਚਿਰ ਦੀ ਸਾਂਝ ਹੈ, ਜੋ ਤੁਹਾਡੇ ਲੇਖ ਨੇ ਯਾਦਾਂ ਦੇ ਪੰਨੇ ਫਰੋਲਣ ਤੇ ਮਜਬੂਰ ਕਰ ਦਿੱਤਾ ਏ।

ਸ. ਤਰਲੋਚਨ ਸਿੰਘ ਦਾ ਨਾਮਧਾਰੀ ਸੰਗਤ ਬਾਰੇ ਨਜ਼ਰੀਆ ਆਪਣੀ ਵੱਖਰੀ ਚਿਰਜੀਵੀ ਯਾਦ ਬਣਾ ਗਿਆ ਏ। ਉਹਨਾਂ ਦੇ ਸਾਰੇ ਲੇਖ ਵੀ ਬੜੇ ਜਾਣਕਾਰੀ ਭਰਪੂਰ ਹੁੰਦੇ ਹਨ। 'ਮੋਰੇਸ਼ੀਅਸ ਵਿਚ ਵਿਸਾਖੀ' ਪੜ੍ਹਿਆ...ਖਾਲਸਾ ਕਿਥੇ ਕਿਥੇ ਜਾ ਕੇ ਲੋਕਾਂ ਨੂੰ ਆਪਣੀ ਦਲੇਰਾਨਾ ਹੋਂਦ ਦਾ ਅਹਿਸਾਸ ਦੁਆਉਂਦਾ ਹੈ।

'ਸਿਰਲੱਥ ਸੂਰਮਾ-ਭਾਈ ਨਰੈਣ ਸਿੰਘ ਰੋੜੇ' ਬਾਰੇ ਵਿਰਕ ਜੀ ਦਾ ਬਹੁਤ ਲੰਮਾ ਲੇਖ ਹੁੰਦਿਆਂ ਹੋਇਆ ਵੀ ਪਾਠਕ ਨੂੰ ਅਕੇਵਾਂ ਮਹਿਸੂਸ ਬਿਲਕੁਲ ਨਹੀਂ ਹੋਣ ਦਿੰਦਾ। ਵਿਰਕ ਸਾਹਿਬ ਪਤਾ ਨਹੀਂ ਏਡਾ ਵੱਡਾ ਲੇਖ ਲਿਖਣ ਲਈ ਕਿੰਨਾ ਕੁ ਪੜ੍ਹਦੇ ਨੇ ਤੇ ਫੇਰ ਉਸ ਖੋਜ ਨੂੰ ਵਰਿਆਮ ਲਈ ਕਾਗਜ਼ ਦੀ ਸ਼ੋਭਾ ਵਧਾਉਂਦੇ ਹਨ। ਕਹਿੰਦੇ ਹਨ ਇਕ ਸੌ ਸਫ਼ਾ ਪੜ੍ਹੀਏ ਤਾਂ ਇਕ ਸਫ਼ਾ ਲਿਖਣਯੋਗ ਲੇਖਕ ਹੁੰਦਾ ਏ। ਵਿਰਕ ਸਾਹਿਬ ਦਾ ਲੇਖ ਅੱਠ-ਦਸ ਸਫ਼ੇ ਤੋਂ ਕਦੀ ਘੱਟ ਨਹੀਂ ਹੋਇਆ, ਇਸ ਹਿਸਾਬ ਅੱਠ ਸੌ ਜਾਂ ਹਜ਼ਾਰ ਸਫ਼ਾ ਤਾਂ ਪੜ੍ਹਦੇ ਹੀ ਹੋਣਗੇ। ਧੰਨ ਹਨ ਵਿਰਕ ਸਾਹਿਬ। ਸਵਾਏ ਹੱਥ ਨਾਲ ਲਿਖਣ ਦੇ ਇਹਨਾਂ ਕੋਲ ਕੋਈ ਸਾਧਨ ਨਹੀਂ। ਅੱਜ ਕਲ੍ਹ ਬਹੁਤ ਘੱਟ ਲੇਖਕ ਹੱਥ ਨਾਲ ਲਿਖਦੇ ਹਨ। ਖ਼ੈਰ! ਇਕ ਵਾਰ ਫੇਰ ਇਹਨਾਂ ਦੀ ਕਲਮ ਨੂੰ ਲਾਲ-ਸਲਾਮ।

'ਵਿਸਾਖੀ ਦੇ ਆਰ-ਪਾਰ' ਵਿਚ ਮੰਡ ਸਾਹਿਬ ਨੇ ਉਹ ਲੜੀ ਜੋੜ ਦਿੱਤੀ ਏ ਜੋ ਘੱਟ ਹੀ ਲੇਖਕਾਂ ਨੇ ਇਸ ਵਿਸਾਖੀ ਬਾਰੇ ਸੋਚਿਆ ਜਾਂ ਖੋਜਿਆ ਹੋਵੇਗਾ। ਹਾਥੀ ਨੂੰ ਕੁੱਜੇ ਵਿਚ ਪਾਉਣ ਵਾਲੇ ਅਖਾਣ ਨੂੰ ਸੌ ਫ਼ੀਸਦੀ ਸਾਰਥਕ ਕਰ ਦਿੱਤਾ। ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਲੈ ਕੇ ਜਲ੍ਹਿਆਂਵਾਲੇ ਬਾਗ ਤਕ ਸਭ ਕੁਝ ਸਾਢੇ ਚਾਰ ਸਫ਼ਿਆਂ ਦੇ ਲੇਖ ਵਿਚ ਸੁਸਜਿਤ ਕਰ ਦਿੱਤਾ ਏ। ਸ਼ਾਲਾ! ਇਹ ਕਲਮ ਏਸੇ ਤਰ੍ਹਾਂ ਇਤਿਹਾਸ ਰੂਪੀ ਹਾਥੀ ਨੂੰ ਕੁੱਜੇ ਵਿਚ ਬੰਦ ਕਰਨ ਦੇ ਸਮਰੱਥ ਰਹੇ। "ਅੱਲਾ ਕਰੇ ਜ਼ੋਰੇ ਕਲਮ ਔਰ ਜ਼ਿਆਦਾ।"

ਮਈ ਦੇ ਮਹੀਨੇ ਨੂੰ 'ਆਜ਼ਾਦੀ ਸੰਗਰਾਮ ਦਾ ਮਹੀਨਾ' ਬਣਾ ਦਿੱਤਾ ਏ ਵੜੈਚ ਸਾਹਿਬ ਨੇ। ਕਿੰਨੀ ਮਿਹਨਤ ਕੀਤੀ ਤੇ ਕਿੰਨਾ ਪੜ੍ਹਨਾ ਪਿਆ ਹੋਵੇਗਾ। ਆਪਣੇ ਮਸਰੂਫ਼ੀਅਤ-ਭਰੇ ਜੀਵਨ ਵਿਚੋਂ ਏਨਾ ਵਕਤ ਕੱਢਣਾ ਉਹਨਾਂ ਦੀ ਲਗਨ ਦਾ ਨਕਸ਼ਾ ਪੇਸ਼ ਕਰਦਾ ਹੈ। ਵੜੈਚ ਸਾਹਿਬ ਦੇ ਪਹਿਲੇ ਲੇਖ ਵੀ ਬੜੇ ਗੂੜ੍ਹ ਤੇ ਡੂੰਘੀ ਜਾਣਕਾਰੀ ਭਰਪੂਰ ਪੜ੍ਹਦੇ ਹੀ ਰਹੀਦਾ ਹੈ। ਵੜੈਚ ਸਾਹਿਬ ਦੀ ਪੰਜਾਬੀ ਬੋਲੀ, ਜੇ ਮੈਂ ਭੁੱਲਦਾ ਨਹੀਂ,

ਤਾਂ ਗੁਜਰਾਂਵਾਲੇ (ਪਾਕਿਸਤਾਨ) ਦੀ ਹੈ ਬੜੀ ਮਿੱਠੀ ਲੱਗਦੀ ਹੈ। ਮੈਂ ਵੀ ਤਾਂ ਗੁਜਰਾਂਵਾਲੇ ਦਾ (ਲਾਲੇਪੁਰ ਦਾ) ਹੀ ਹਾਂ। ਗੁਜਰਾਂਵਾਲੇ ਨੂੰ ਜਦੋਂ ਕੋਈ 'ਕੁਝਰਾਂਵਾਲਾ' ਕਹਿੰਦਾ ਹੈ ਤਾਂ ਪਛਾਣ ਲਈਦਾ ਹੈ ਕਿ ਇਹ ਬੰਦਾ ਮੇਰਾ ਵਤਨੀ ਏ।

ਸ. ਹਰਨੇਕ ਸਿੰਘ ਕੋਮਲ ਹੁਰਾਂ ਨੂੰ ਕੀ, ਕਿਸੇ ਨੂੰ ਵੀ ਉਹ ਪੰਜਾਬ ਨਹੀਂ ਲੱਭਦਾ, ਜੋ ਕੋਮਲ ਹੁਰੀਂ ਆਪਣੀ ਨਜ਼ਮ ਵਿਚ ਲੱਭਣਾ ਚਾਹੁੰਦੇ ਨੇ।

ਚਰਨ ਸੀਚੇਵਾਲਵੀ ਨੇ ਮਜ਼ਦੂਰ ਦੀ ਹਾਲਤ ਆਪਣੀ ਨਜ਼ਮ ਵਿਚ ਬਿਆਨ ਕੀਤੀ ਹੈ, ਜੋ ਦੇਸ਼ ਲਈ ਸਭ ਕੁਝ ਕਰਦਾ ਏ। ਪਰ ਆਪਣੇ ਲਈ ਕੁਝ ਨਹੀਂ ਕਰਦਾ। ਜਿਹੜੇ ਆਪਣੇ ਲਈ ਹੀ ਸਭ ਕੁਝ ਕਰਦੇ ਨੇ, ਪਰ ਦੇਸ਼ ਲਈ ਕੁਝ ਨਹੀਂ ਕਰਦੇ...ਸਿਰਫ਼ ਘਪਲੇ ਹੀ ਕਰਦੇ ਹਨ, ਉਹਨਾਂ ਨੂੰ ਕੀ ਆਖੀਏ! ... ...

ਗੁਰਬਖਸ਼ ਸਿੰਘ ਮਠਾੜੂ ਦੀ ਪਾਕਿਸਤਾਨ ਯਾਤਰਾ ਬੜੀ ਦਿਲਚਸਪ ਲੱਗੀ, ਪਰ ਕਾਸ਼! ਉਧਰੋਂ ਆਏ ਹੋਏ ਹੁੰਦੇ ਤੇ ਮੇਰੇ ਵਰਗੇ ਹਜ਼ਾਰਾਂ ਓਧਰੋਂ ਆਏ ਲੋਕਾਂ ਵਰਗਾ ਦਰਦ ਮਹਿਸੂਸ ਕਰਦੇ ਓਥੇ ਜਾ ਕੇ। ਵੈਸੇ ਉਹਨਾਂ ਇਹ ਡਾਇਰੀਨੁਮਾ ਸਫ਼ਰਨਾਮਾ ਬਹੁਤ ਵਧੀਆ ਲਿਖਿਆ ਏ। ਵਰਿਆਮ ਜੀ ਮੇਰਾ "ਦੋ ਵਾਰ ਵਾਘਿਓਂ ਪਾਰ" ਇਹਨਾਂ ਨੂੰ ਜੇ ਹੋ ਸਕੇ ਤਾਂ ਜ਼ਰੂਰ ਪੜ੍ਹਨ ਲਈ ਦੇਣਾ।

ਸੰਤ ਕਾਲਾ ਸਿੰਘ ਬਾਰੇ ਲੇਖ ਪੜ੍ਹ ਕੇ ਯਾਦਾਂ ਤਾਜ਼ੀਆਂ ਹੋਈਆਂ। ਸੰਤ ਬਿਸ਼ਨ ਸਿੰਘ ਹਿਸਟੋਰੀਅਨ ਨਾਲ ਬੜੇ ਸਾਲ ਵਿਚਰੇ ਹਾਂ। ਉਹ ਬਹੁਤ ਕੁਝ ਲਿਖਿਆ ਅਣ-ਛਪਿਆ ਛੱਡ ਕੇ ਚਲੇ ਗਏ, ਪਰ ਕਿਸੇ ਉਸਨੂੰ ਸੰਭਾਲਿਆ ਨਹੀਂ, ਉਹਨਾਂ ਦੇ ਪੋਤਰੇ-ਪੜਪੋਤਰੇ ਐਲਨਾਬਾਦ ਹੀ ਰਹਿ ਰਹੇ ਹਨ, ਜਿਨ੍ਹਾਂ ਨੂੰ ਯਾਦ ਹੀ ਨਹੀਂ ਕਿ ਅਸੀਂ ਨਾਮਧਾਰੀ ਹਾਂ, ਸਾਡਾ ਵੱਡ-ਵਡੇਰਾ ਨਾਮਧਾਰੀ ਪੰਥ ਦਾ ਮੁੱਢਲੇ ਕਵੀਆਂ ਵਿਚੋਂ ਸੀ। ਇਸ ਵਿਚ ਸਾਡਾ ਵੀ ਤਾਂ ਕਸੂਰ ਹੈ।

ਉਸਤਾਦ ਨੱਥਾ ਸਿੰਘ ਦੇ ਸਪੁੱਤਰ ਪ੍ਰੀਤਮ ਸਿੰਘ ਮੌਜੂਖੇੜਾ ਨੇ ਯਾਦਾਂ ਦੇ ਝਰੋਖੇ ਵਿਚੋਂ ਸਾਨੂੰ ਵਹਿਮਾਂ-ਭਰਮਾਂ ਵਿਚ ਨਾ ਪੈਣ ਦੀ ਸਿਖਿਆ ਆਪ ਵੀ ਸਾਦਾ ਬੋਲੀ ਵਿਚ ਦਿੱਤੀ ਹੈ।

ਸ. ਸਾਧੂ ਸਿੰਘ ਕਿਸਾਨ ਰਚਿਤ 'ਚੇਤੇ ਦੀ ਪੈੜ' ਬਾਰੇ ਡਾ. ਗੁਰਪ੍ਰੀਤ ਸਿੰਘ ਸਿੰਧਰਾ ਨੇ ਬੜੀ ਘੋਖਵੀਂ ਕਲਮ ਨਾਲ ਏਸ 'ਚੇਤੇ ਦੀ ਪੈੜ' ਨੂੰ ਇਤਨਾ ਡੂੰਘਾ ਕਰ ਦਿੱਤਾ ਹੈ ਕਿ ਸ੍ਰੀ ਪੰਜਾ ਸਾਹਿਬ ਵਾਲੇ ਪੰਜੇ ਵਾਂਗੂੰ ਇਹ ਵੀ ਪੈੜ ਕਦੇ ਨਹੀਂ ਮਿਟੇਗੀ। ਸਿੰਧਰਾ ਸਾਹਿਬ ਨੇ ਏਸ ਨਿੱਕੀ ਪੁਸਤਕ...ਪਰ ਵੱਡੇ ਅਰਥਾਂ ਵਾਲੀ ਪੋਥੀ ਨੂੰ ਦੋਬਾਰਾ ਪੜ੍ਹਨ ਦੀ ਵਿਦਵਤਾ-ਭਰਪੂਰ ਪ੍ਰੇਰਨਾ ਦਿੱਤੀ ਹੈ ਪਾਠਕਾਂ ਨੂੰ।

ਖ਼ਬਰਨਾਮਾ ਤਾਂ ਖ਼ਬਰਨਾਮਾ ਹੀ ਆਲੇ-ਦੁਆਲੇ ਹੋਈਆਂ ਗਤੀਵਿਧੀਆਂ ਦਾ ਪਤਾ ਦੇਂਦੇ ਹੀ ਰਹਿਣਾ ਚਾਹੀਦਾ ਹੈ।

"ਛੱਲੇ...
ਚਿੱਠੀ ਮੇਰੇ ਮਾਹੀਏ ਦੀ,
ਵਿਚ ਮੇਰਾ ਵੀ ਨਾ ਬੋਲੇ!"

ਮੇਰੇ ਬਾਰੇ ਵੀ ਤੁਸਾਂ ਅਖਬਾਰ ਵਿਚੋਂ ਲੈ ਕੇ ਖ਼ਬਰ ਛਾਪ ਦਿੱਤੀ ਹੈ, ਪਰ ਕਿੰਨਾ ਚੰਗਾ ਹੁੰਦਾ ਜੇ ਤੁਸੀਂ ਮੇਰੀ ਜ਼ਿੰਦਗੀ ਦੇ ਅਤ ਖੁਸ਼ੀ ਭਰੇ ਲਮਹੇ ਨੂੰ ਅੱਖੀਂ ਦੇਖਦੇ ਤੇ ਫੇਰ ਆਪਣੀ ਮੁਬਾਰਕ ਕਲਮ ਨਾਲ ਲਿਖਦੇ। ਇਹ ਸਨਮਾਨ ਅਮਰੀਕ ਸਿੰਘ ਦਾ ਨਹੀਂ, ਸਾਰੇ ਨਾਮਧਾਰੀ ਪੰਥ ਦਾ ਹੋਇਆ ਹੈ। ਕਿਰਪਾ ਸ੍ਰੀ ਸਤਿਗੁਰੂ ਜੀ ਦੀ ਹੈ। ਨਹੀਂ ਤੇ-ਕਹਾਂ ਰਾਜਾ ਭੋਜ ਕਹਾਂ ਗੰਗੂਆ ਤੇਲੀ ਕਿਥੇ ਹਰਿਆਣਾ-ਪੰਜਾਬੀ ਗੌਰਵ ਪੁਰਸਕਾਰ ਤੇ ਕਿਥੇ ਅਮਰੀਕ ਸਿੰਘ ਵਿਚਾਰਾ! ਇਹ ਸਨਮਾਨ ਸਤਿਗੁਰੂ ਜੀ ਦੀ ਕਿਰਪਾ ਨਾਲ ਅਤੇ ਤੁਹਾਡੀ ਸੱਜਣਾਂ-ਮਿੱਤਰਾਂ ਸਦਕਾ ਹੀ ਹੋਇਆ ਹੈ। ਮੈਨੂੰ ਇਕ ਕਹਾਣੀ ਯਾਦ ਆ ਰਹੀ ਏ-

"ਇਕ ਬੀਬੀ ਦਾ ਪਤੀ ਗੁਜ਼ਰ ਗਿਆ। ਅਫ਼ਸੋਸ ਕਰਨ ਲੋਕ ਜਾਣ। ਉਹ ਵਿਚਾਰੀ ਰੋਈ ਜਾਏ ਚੁੱਪ ਨਾ ਕਰੇ। ਇਕ ਬਜ਼ੁਰਗ ਨੇ ਹੌਸਲਾ ਦੇਂਦਿਆ ਕਿਹਾ, ਬੀਬੀ ਹੌਸਲਾ ਕਰ, ਰੱਬ ਦਾ ਭਾਣਾ ਮੰਨ ਕੇ ਇਹਨਾਂ ਬੱਚਿਆਂ ਨੂੰ ਹੌਸਲਾ ਦੇ।'

ਬੀਬੀ ਰੋਂਦੀ ਹੋਈ ਕਹਿਣ ਲੱਗੀ, "ਬਾਬਾ ਜੀ ਮਰਨ ਵਾਲਾ ਅੱਗੇ ਕਿਹੜਾ ਕੰਮ ਕਰਦਾ ਸੀ, ਏਹਦੇ ਜਾਣ ਪਿਛੋਂ ਗੁਜ਼ਾਰਾ ਤਾਂ ਹੋ ਹੀ ਜਾਏਗਾ, ਪਰ ਇਕ ਗੱਲ ਦਾ ਅਫ਼ਸੋਸ ਬਹੁਤ ਏ...ਤੇ ਰੋਣ ਵੀ ਏਸੇ ਕਰਕੇ ਜ਼ਿਆਦਾ ਆ ਰਿਹਾ ਏ ਕਿ ਮੇਰਾ ਪਤੀ ਨਾ ਕਦੀ ਘਰੋਂ ਬਾਹਰ ਨਿਕਲਿਆ ਸੀ, ਨਾ ਪਰ੍ਹੇ ਪੰਚਾਇਤ ਵਿਚ ਗਿਆ ਸੀ, ਨਾ ਮੰਦਿਰ ਨਾ ਗੁਰਦੁਆਰੇ...ਏਹਨਾਂ ਜਮਾਂ ਮਰ ਜਾਣਿਆਂ ਨੂੰ ਸਾਡਾ ਘਰ ਕਿਹਨੇ ਦੱਸ ਦਿੱਤਾ!"

ਚੰਗਾ, ਫੇਰ ਸਹੀ, ਬਾਕੀ ਦੀਆਂ ਗੱਲਾਂ ਫ਼ੂਨ ਤੇ ਕਰ ਲਵਾਂਗੇ। ਜੇ ਏਹ ਸਾਰੀਆਂ ਲਿਖ ਦਿੱਤੀਆਂ ਤਾਂ ਤੁਸਾਂ ਛਾਪ ਦੇਣੀਆਂ ਨੇ। ਡਰ ਬੜਾ ਲੱਗਦਾ ਏ ਐਡੀਟਰਾਂ ਤੋਂ।

*—ਮਾਸਟਰ ਅਮਰੀਕ ਸਿੰਘ*

*ਨਵਾਂ ਲਾਲੇਪੁਰਾ*
*ਸਬਜ਼ੀ ਮੰਡੀ, ਐਲਨਾਬਾਦ*
*ਸਿਰਸਾ (ਹਰਿਆਣਾ)*

ਪੰਜਾਬੀ ਲੇਖਕ ਸਭਾ ਜਲੰਧਰ ਰਜਿ. ਦੀ ਕਾਰਜ ਕਾਰਨੀ ਦੀ ਮੀਟਿੰਗ ਦੇਸ਼ ਭਗਤ ਯਾਦਗਾਰ ਜਲੰਧਰ ਵਿਚ ਹੋਈ। ਇਸ ਵਿਚ ਹਾਜ਼ਰ ਖੱਬੇ ਤੋਂ ਪ੍ਰ. ਪਿਆਰਾ ਸਿੰਘ ਭੋਗਲ, ਡਾ. ਲਖਵਿੰਦਰ ਜੌਹਲ, ਜਗਦੀਸ਼ ਸਿੰਘ ਵਰਿਆਮ ਪ੍ਰਧਾਨ, ਡਾ. ਵਰਿਆਮ ਸਿੰਘ ਸੰਧੂ, ਕਾਮਰੇਡ ਗੁਰਮੀਤ ਜ. ਸਕੱਤਰ ਅਤੇ ਪ੍ਰੋ. ਜਾਗੀਰ ਸਿੰਘ ਕਾਹਲੋਂ।

ਸਾਹਿਤ ਕਲਾ ਅਤੇ ਸਭਿਆਚਾਰਕ ਮੰਚ ਜਲੰਧਰ ਵਲੋਂ ਸ਼ਾਇਰ ਬਖਸ਼ਿੰਦਰ ਦਾ ਸਨਮਾਨ ਲਾਇਨਜ਼ ਕਲੱਬ ਜਲੰਧਰ ਵਿਚ ਕੀਤਾ ਗਿਆ। ਇਸ ਸਮੇਂ ਦੀ ਤਸਵੀਰ ਵਿਚ ਸ੍ਰੀ ਬਖਸ਼ਿੰਦਰ ਨਾਲ ਖੜੇ ਦਿਸ ਰਹੇ ਹਨ ਮੰਚ ਦੇ ਪ੍ਰਧਾਨ ਸ੍ਰੀ ਰਜਿੰਦਰ ਪ੍ਰਦੇਸੀ, ਸ੍ਰੀ ਜੀ. ਡੀ. ਕੁੰਦਰਾ, ਡਾ. ਲਖਵਿੰਦਰ ਜੌਹਲ, ਸ. ਕੁਲਦੀਪ ਸਿੰਘ ਬੇਦੀ, ਸੁਖਵੰਤ ਆਰਟਿਸਟ, ਮੋਹਨ ਸਪਰਾ, ਕੁਲਵਿੰਦਰ ਫੁੱਲ, ਪ੍ਰੋ. ਗੋਪਾਲ ਸਿੰਘ ਬੁੱਟਰ ਅਤੇ ਜਸਪਾਲ ਜ਼ੀਰਵੀ ਆਦਿ।

Registered No. PB 0016 2009-2011 Monthly Wariam Ladowali Road, Jalandhar - 144 001
Regd. RNI No. 26453/75
June 2011



# ਅਲਬੇਲਾ ਸ਼ਾਇਰ

## ਗੁਰਦਿਆਲ ਸਿੰਘ ਪ੍ਰੀਤ

(੧੮ ਜਨਵਰੀ ੧੯੪੦ ਤੋਂ ੧੨ ਮਈ ੨੦੧੧)

ਦੀ ਯਾਦ ਵਿਚ....



ਦੇਸ਼ ਕੌਮ ਤੇ ਜਦ ਵੀ ਭੀੜ ਪੈ ਗਈ
ਫੜੀ ਮੌਤ ਦੀ ਪੱਟੀ ਪੰਜਾਬੀਆਂ ਨੇ
ਜੋ ਕੁੱਝ ਕਿਹਾ ਸੋ ਕਰ ਵਿਖਾਲ ਦਿੱਤਾ
ਥੁੱਕੀ ਥੁੱਕ ਨਹੀਂ ਚੱਟੀ ਪੰਜਾਬੀਆਂ ਨੇ
ਪਤਾ ਲੱਗਦਾ ਏ ਤਵਾਰੀਖ ਪੜ੍ਹਿਆਂ
ਖੱਟੀ ਏਸ 'ਚੋਂ ਖੱਟੀ ਪੰਜਾਬੀਆਂ ਨੇ
ਸਿਰ 'ਤੇ ਵੈਰੀ ਦਾ ਨਹੀਂ ਉਧਾਰ ਰੱਖਿਆ
ਤੁਰਦੀ ਪੌੜੀ ਏ ਵੱਟੀ ਪੰਜਾਬੀਆਂ ਨੇ।

ਗੁਰਦਿਆਲ ਸਿੰਘ ਪ੍ਰੀਤ

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289